ਸ਼ਾਇਰੀ ਪਸ਼ੂ ਤੇ ਇਨਸਾਨ, ਅਸਭਿਅ ਤੇ ਸਭਿਅ ਵਿਚਕਾਰ ਵਿਭਾਜਨ ਰੇਖਾ ਹੈ। ਥਿੰਕ ਤਾਂ ਹਰ ਹਾਰੀ-ਸਾਰੀ ਕਰ ਲੈਂਦਾ ਹੈ। ਪਰ ਫ਼ਰਕ ਨਵੀਂ ਤੇ ਵੱਖਰੀ ਥਿੰਕਿੰਗ ਨਾਲ ਪੈਂਦਾ ਹੈ।

ਮਨੁੱਖਤਾ ਨੂੰ ਦਰਪੇਸ਼ ਆਣ ਵਾਲੇ ਸੰਕਟਾਂ ਸਮੇਂ ਸ਼ਾਇਰੀ ਨੂਹ ਦੇ ਜਹਾਜ਼ ਦਾ ਰੋਲ ਪਲੇਅ ਕਰ ਸਕਣ ਦੀ ਤੌਫ਼ੀਕ ਰਖਦੀ ਹੈ।

ਰਚਨਾ ਪ੍ਰਕਿਰਿਆ ਇਕ ਜਟਿਲ ਕਾਰਜ ਹੈ। ਰਚਨਾ 'ਚ ਜੀਵਨ ਜਾਂ ਸੰਸਾਰ ਹੂਬਹੂ ਇੰਝ ਨਹੀਂ ਉੱਭਰਦਾ ਜਿਵੇਂ ਦਰਪਣ 'ਚ ਅਕਸ ਉੱਭਰਦਾ ਹੈ। ਉਹ ਵਿਵੇਕ ਦੀ ਕਸੌਟੀ 'ਤੇ ਮੁਲਿਆਂਕਿਤ ਹੋ ਕੇ ਪਰਿਮਾਰਜਿਤ ਅਤੇ ਪਰਿਸ਼ਕ੍ਰਿਤ ਹੋ ਕੇ ਹੀ ਆਉਂਦਾ ਹੈ।

ਕਲਾਕਾਰ ਤੇ ਕਲਾਬਾਜ਼'ਚ ਵੱਡਾ ਫ਼ਰਕ ਹੈ। ਕਲਾਬਾਜ਼ ਜਲਦਬਾਜ਼ ਹੋਣ ਕਰਕੇ ਜੁਗਾੜ ਰਾਹੀਂ ਕੰਮ ਸਾਰ ਲੈਂਦਾ ਹੈ। ਜਦਕਿ ਕਲਾਕਾਰ ਘਾਲਣਾ ਘਾਲ ਕੇ ਲੰਮੀ ਤੇ ਪੂਰੀ ਰਚਨਾ ਪ੍ਰਕਿਰਿਆ 'ਚੋਂ ਲੰਘ ਕੇ ਹੀ ਵਾਂਛਤ ਮਿਆਰ ਸਥਾਪਤ ਕਰਨ 'ਚ ਯਕੀਨ ਰਖਦਾ ਹੈ।

***ਸ਼ਾਇਰ ਦੀਆਂ ਹੋਰ ਰਚਨਾਵਾਂ :***

1. ਤਪੇ ਹੋਏ (ਨਜ਼ਮਾਂ) 1993
2. ਲਹਿਰ ਲਹਿਰ ਸਾਹਿਲ (ਨਜ਼ਮਾਂ) 1998
3. ਮਿੱਟੀ ਦੇ ਸੁਖ਼ਨ (ਨਜ਼ਮਾਂ) 2004

***ਅਨੁਵਾਦ***

ਹਿੰਦੀ ਕਵੀ ਲੀਲਾਧਰ ਜਗੂੜੀ ਦੀ ਸਾਹਿਤ ਅਕਾਦਮੀ ਇਨਾਮ-ਯਾਫ਼ਤਾ ਕਾਵਿ-ਪੁਸਤਕ 'ਅਨੁਭਵ ਕੇ ਆਕਾਸ਼ ਮੇਂ ਚਾਂਦ' ਦਾ ਪੰਜਾਬੀ ਅਨੁਵਾਦ 2009

# ਹਰ ਸਿਮਤ ਬਿਖਰ ਜਾਓ

(ਕਾਵਿ-ਸੰਗ੍ਰਹਿ)

**ਪ੍ਰੇਮ ਸਾਹਿਲ**

**ਪ੍ਰਕਾਸ਼ਕ :**

ਸ਼ਾਇਰ ਆਪ

47, ਸ਼ਾਲੀਨ ਐਨਕਲੇਵ,

ਬਦਰੀਪੁਰ ਰੋਡ, ਜੋਗੀਵਾਲਾ

ਦੇਹਰਾਦੂਨ-248005

(ਉੱਤਰਾਖੰਡ)

HAR SIMT BIKHAR JAO

Poetry by

*Prem Sahil*



ਪਹਿਲੀ ਵਾਰ 2013

ਟਾਈਟਲ ਚਿੱਤਰ : ਦੇਵ

ਪ੍ਰਕਾਸ਼ਕ : ਪ੍ਰੇਮ ਸਾਹਿਲ
47, ਸ਼ਾਲੀਨ ਐਨਕਲੇਵ,
ਬਦਰੀਪੁਰ ਰੋਡ, ਜੋਗੀਵਾਲਾ
ਦੇਹਰਾਦੂਨ-248005 (ਉੱਤਰਾਖੰਡ)

ਟਾਈਪਸੈਟਿੰਗ ਅਤੇ ਛਾਪਕ :
ਜਨਤਕ ਪ੍ਰੈੱਸ
ਪਲੱਈਅਰ ਗਾਰਡਨ ਮਾਰਕੀਟ,
ਚਾਂਦਨੀ ਚੌਕ, ਦਿੱਲੀ-110006
ਫ਼ੋਨ : 23281350, 23283518

ਮੁੱਲ : 100/- ਰੁਪਏ

ਤੰਗ ਰਸਤਾ ਵੇਖ ਕੇ
ਅੱਜ ਮੈਂ ਠਹਿਰ ਗਿਆ
ਤੇ ਪਹਿਲਾਂ ਦੂਜਿਆਂ ਨੂੰ ਲੰਘ ਜਾਣ ਦਿੱਤਾ

ਅੱਜ ਮੇਰਾ ਭੋਜਨ ਸੀ ਬਹੁਤ ਸੁਆਦ
ਆਪਣੇ ਭੋਜਨ ਦਾ ਕੁਝ ਹਿੱਸਾ
ਮੈਂ ਲੋਕਾਂ 'ਚ ਵੰਡ ਦਿੱਤਾ

ਅੱਜ ਬੜੀ ਸ਼ਾਂਤੀ ਰਹੀ, ਲੋਕ ਡਾਢੇ ਖ਼ੁਸ਼ ਸਨ !

– ਤਾਓ

# ਤਤਕਰਾ

## ਪਿਆਸ ਦਾ ਸਫ਼ਰਨਾਮਾ

ਇਕੱਠੀਆਂ ਅਨੇਕ ਨਦੀਆਂ
ਦੋਸਤ ਨੇ ਸਮੁੰਦਰ ਦੀਆਂ
ਇਕੱਠੀਆਂ ਅਨੇਕ ਨਦੀਆਂ ਨਾਲ
ਸਮੁੰਦਰ ਦਾ ਏ ਯਾਰਾਨਾ

ਰਲ ਕੇ ਅਨੇਕ ਸੋਹਣੀਆਂ
ਮਹੀਂਵਾਲ ਨੂੰ ਮਿਲਣ ਚੱਲੀਆਂ
ਅਨੇਕ ਸੱਸੀਆਂ ਨੂੰ
ਪੁੰਨੂੰ ਦੀ ਜੀਕਣ ਤਲਾਸ਼ ਏ

ਵਸਲ ਦੀ ਪਿਆਸ ਨਾਲ
ਵਿਆਕੁਲ ਨੇ ਸਰਪੀਲੀਆਂ ਨਦੀਆਂ
ਨਜ਼ਾਰਿਆਂ ਦੇ ਬੁਲਾਵੇ ਨੂੰ
ਸਿਰੇ ਤੋਂ ਅਨਸੁਣਿਆ ਕਰਕੇ
ਸਰਪਟ ਦੌੜਦੀਆਂ
ਰਾਤ-ਦਿਨ ਸਮੁੰਦਰ ਦੀ ਜਾਨਿਬ

ਜਿੰਨਾ ਭਰਿਆ ਏ, ਪਿਆਸਾ ਏ
ਓਨਾ ਹੀ ਸਮੁੰਦਰ ਜੋ
ਬਲਾ ਦੀ ਛਲਕਦੀ ਤ੍ਰਿਪਤੀ ਨੇ
ਉਸ ਦੇ ਵਾਸਤੇ ਨਦੀਆਂ

ਕਿਹੀ ਪਿਆਸ ਹੈ ਉਸ ਦੀ
ਜੋ ਪੀ-ਪੀ ਕੇ ਵੀ ਪਿਆਸਾ ਏ
ਪਿਲਾਈ ਜਾ ਰਹੀਆਂ ਨੇ ਜੋ ਉਸ ਨੂੰ
ਖ਼ੁਦ ਕਿੰਨੀਆਂ ਤਿਰਹਾਈਆਂ

ਉਨ੍ਹਾਂ ਦੀ ਪਿਆਸ ਦਾ ਵੀ
ਘੱਟ ਨਹੀਂ ਏ ਉਸ ਨੂੰ ਅੰਦਾਜ਼ਾ
ਉਨ੍ਹਾਂ ਦੀ ਪਿਆਸ ਦੇ ਇਸ ਦਰਦ ਨੂੰ
ਆਪਣਾ ਸਮਝਦਾ ਏ

ਉਨ੍ਹਾਂ ਦੇ ਵਾਸਤੇ ਉਸ ਦਾ ਵੀ
ਅਕਸਰ ਦਿਲ ਧੜਕਦਾ ਏ
ਨਿਓਛਾਵਰ ਉਨ੍ਹਾਂ 'ਤੋਂ ਕਰਨ ਲਈ
ਕੁਲ ਆਪਣੀ ਹਸਤੀ, ਉਹ
ਅਨੇਕ ਮਰਤਬਾ
ਉਮੀਦ ਤੋਂ ਵਧ ਕੇ ਵਰਸਦਾ ਏ !

## ਘਰ 'ਚ ਦਫ਼ਨ ਆਦਮੀ ਦਾ ਆਤਮ ਅਲਾਪ

ਬੀਤੇ ਹੋਏ ਅਨੇਕ ਕਲ੍ਹ
ਪਿੱਠ 'ਤੇ ਲੱਦ ਕੇ
ਔਖਾ ਹੋ ਗਿਆ ਏ ਤੁਰਨਾ

ਬੀਤੇ ਕੱਲ੍ਹਾਂ ਦੇ
ਇਸ ਬੋਝ ਹੇਠ ਦਬ ਕੇ
ਰੀਂਗ ਰਿਹਾ ਹਾਂ ਢਿੱਡ ਦੇ ਭਾਰ

ਭਰੇ ਜਾਣ ਦੇ ਲਿਹਾਜ਼ 'ਨਾਲ
ਇਕ ਸਮਾਨ ਹੋ ਗਏ ਨੇ ਹੁਣ
ਕਬਰ ਅਤੇ ਘਰ

ਕਬਰ 'ਚ ਉੱਪਰ ਤੱਕ
ਭਰ ਦਿੱਤੀ ਜਾਂਦੀ ਏ ਮਿੱਟੀ
ਕਿਸੇ ਨੂੰ ਦਫ਼ਨਾਣ ਦੀ ਗ਼ਰਜ਼ ਨਾਲ

ਘਰ 'ਚ ਦਫ਼ਨ ਹਾਂ ਮੈਂ
ਬੀਤੇ ਕੱਲ੍ਹਾਂ, ਆਣ ਵਾਲੇ ਪਲਾਂ
ਤੇ ਉਸ ਮਿੱਟੀ ਥੱਲੇ
ਜਿਸ ਨੂੰ ਬੇਹੱਦ ਜ਼ਰੂਰੀ, ਬੇਸ਼ਕੀਮਤੀ
ਸਾਮਾਨ ਦਾ ਨਾਂ ਦਿੱਤਾ ਹੋਇਆ ਏ ਮੈਂ

ਹੈਰਤ 'ਚ ਹਾਂ
ਗੁਜ਼ਰਦੇ ਪਲਾਂ ਨੂੰ ਵੀ
ਖ਼ੁਦ ਤੇ ਅਸਵਾਰ ਹੁੰਦੇ ਵੇਖ ਕੇ

ਐਸੇ ਪਲਾਂ ਨੂੰ ਤਾਂ
ਸਾਬਣ ਯਾਫ਼ਤਾ ਪਾਣੀ ਦੇ ਬੁਲਬੁਲਿਆਂ ਸਰੀਖਾ
ਨਲਕੀ ਨਾਲ ਉਡਾਇਆ ਕਰਦਾ ਸਾਂ ਮੈਂ
ਬਚਪਨ 'ਚ!

## ਸਲ੍ਹਾਬੇ ਦਿਨ

ਕਈ ਦਿਨਾਂ ਤੋਂ
ਜਿਹੜੇ ਦਿਨਾਂ ਦੀ ਤਹਿ ਨਹੀਂ ਖੋਲ੍ਹੀ
ਸੋਚਾਂ – ਇਕ ਦਿਨ ਵਿਹਲ ਕੱਢ ਕੇ
ਫੋਲਾਂ, ਉਨ੍ਹਾਂ ਨੂੰ ਧੁੱਪ ਲੁਆਵਾਂ
ਕੀ ਲੋਹੜਾ, ਜਿਸ ਦਿਨ ਇਹ ਸੋਚਾਂ
ਓਸੇ ਦਿਨ ਹੀ
ਹੋ ਜਾਂਦੀ ਹੈ ਬੱਦਲਵਾਈ
ਮੀਂਹ-ਕਣੀ ਦੇ ਡਰੋਂ ਨਾ ਹੋਵੇ ਸਾਹਸ
ਲੰਮੇ ਅਰਸੇ ਤੋਂ
ਬੰਦ ਦਿਨਾਂ ਨੂੰ ਛੇੜਨ ਦਾ

ਉਂਝ ਤਾਂ
ਮੁਸ਼ਕਪੂਰ ਵਰਗੇ ਛਿਣਾਂ ਦੀਆਂ
ਵਿਚ ਟਿੱਕੀਆਂ ਰੱਖ ਕੇ
ਵੀ ਕੰਮ ਸਰ ਸਕਦਾ ਏ

ਖਿੜੀ ਧੁੱਪ ਵਾਲੇ ਦਿਨ ਹੋਰ ਹਜ਼ਾਰ ਰੁਝੇਵੇਂ
ਰਹੇ ਨਾ ਸੁਧ-ਬੁਧ

ਫੇਰ ਕਿਸੇ ਦਿਨ
ਅਚਨਚੇਤ ਜਦ ਚੇਤਾ ਆਵੇ
ਚੇਤੇ ਵਿਚ ਰਲਦੇ ਕਈ ਚੇਤੇ
ਤਹਿ ਕਰਕੇ ਰੱਖੇ ਹੋਏ ਦਿਨਾਂ ਦਾ
ਮੁੜ ਚੇਤਾ ਭੁੱਲ ਜਾਵੇ
ਖ਼ਾਕ ਸਲ੍ਹਾਬੇ ਦਿਨਾਂ ਨੂੰ ਬੰਦਾ ਧੁੱਪ ਲੁਆਵੇ।

## ਚਿੜੀਆਂ ਤੇ ਇਨਸਾਨ

ਚਿੜੀਆਂ ਜਾਣਦੀਆਂ ਨੇ
ਕਿ ਕਿੰਝ ਉਡਣਾ ਏ
ਕਿੰਝ ਲੱਭਣਾ ਏ ਦਾਣਾ, ਭਰਨਾ ਏ ਢਿੱਡ
ਕਿੱਥੇ ਜਾਣਾ ਤੇ ਕਿੱਥੇ ਨਹੀਂ ਜਾਣਾ
ਕਿੰਝ ਚੁਣਨਾ ਏ ਸਾਥੀ

ਕਿੰਝ ਰੱਖਣੇ ਨੇ ਤਿਣਕੇ
ਕਿੱਥੇ ਪਾਉਣਾ ਏ ਆਲ੍ਹਣਾ
ਦੇਣੇ ਨੇ ਅੰਡੇ, ਕੱਢਣੇ ਨੇ ਬੱਚੇ

ਜਾਣਦੀਆਂ ਨੇ
ਕਿ ਕਿੰਝ ਪਾਲਣਾ ਏ ਬੱਚਿਆਂ ਨੂੰ
ਕਿੰਝ ਕਰਨੀ ਏ ਉਨ੍ਹਾਂ ਦੀ ਹਿਫ਼ਾਜ਼ਤ
ਤੇ ਸਿਖਾਣਾ ਏ ਉਨ੍ਹਾਂ ਨੂੰ ਉੱਡਣਾ

ਉਡਾਰੀ ਮਾਰ ਗਏ ਬੱਚਿਆਂ ਦਾ
ਤਿਆਗਣਾ ਏ ਮੋਹ ਵੀ

ਪਰ ਚਿੜੀਆਂ ਨਹੀਂ ਜਾਣਦੀਆਂ
ਕਿ ਕਿੰਝ ਪੈਦਾ ਕਰਦਾ ਏ ਦਾਣਾ
ਕਿੰਝ ਪਾਲਦਾ ਏ ਬੱਚੇ ਇਨਸਾਨ

ਕਿੰਝ ਖਰਚਦਾ ਤੇ ਕਿੰਝ ਬਚਾਉਂਦਾ ਏ
ਮਰ-ਖਪ ਕੇ ਕਮਾਏ ਪੈਸੇ
ਕਿੰਝ ਖਪਦਾ ਏ ਬੱਚਿਆਂ ਦੇ
ਵਰਤਮਾਨ ਅਤੇ ਭਵਿੱਖ ਨੂੰ ਲੈ ਕੇ

ਕਿੰਝ ਘੁਲਦਾ ਏ ਅੰਦਰ ਹੀ ਅੰਦਰ
ਧੀਆਂ ਦੇ ਵਿਆਹ ਦੇ ਫ਼ਿਕਰ 'ਚ
ਕਿੰਝ ਰੋਂਦਾ ਏ ਤੋਰ ਕੇ ਪੁੱਤਾਂ ਨੂੰ ਖੱਟਣ-ਕਮਾਣ

ਕਿੰਝ ਉਡੀਕਦਾ ਏ ਉਨ੍ਹਾਂ ਦੇ ਫੋਨ
ਤੇ ਕਿੰਝ ਦੌੜਦਾ ਏ ਸੁਣਨ ਲਈ ਉਨ੍ਹਾਂ ਦੀ ਆਵਾਜ਼
ਚਿੜੀਆਂ ਨਹੀਂ ਜਾਣਦੀਆਂ।

## ਨਰਕ ਤੇ ਸਵਰਗ

ਸਾਹ ਆਉਣ ਨਾਲ ਹੀ ਤਾਂ
ਸ਼ੁਰੂ ਹੁੰਦਾ ਏ ਉਹ ਨਰਕ
ਜਿਸ ਨੂੰ ਲੋਕ ਜੀਵਨ ਆਖਦੇ ਨੇ

ਕੀ ਨਹੀਂ ਚਾਹੀਦਾ
ਸਾਹਾਂ ਨੂੰ ਚਲਦੇ ਰੱਖਣ ਲਈ
ਇਸ ਬਾਰੇ ਜੇ ਕਦੇ ਕੁਝ ਸੋਚਿਆ ਵੀ ਤਾਂ
ਸਿਰਫ ਸੋਚਣ ਨਾਲ ਕੀ ਹੁੰਦਾ ਏ ?

ਵੈਸੇ ਕਰਨ ਨਾਲ ਵੀ ਕੀ ਹੁੰਦਾ ਏ
ਕਹਿਣ ਵਾਲੇ ਦਾ ਕੋਈ
ਮੂੰਹ ਤਾਂ ਨਹੀਂ ਫੜ ਸਕਦਾ

ਹਰ ਨਰਕ ਕਿਸੇ ਸਵਰਗ ਦੀ
ਆਸ ਵਿਚ ਢੋਈਦਾ ਏ

ਜੀਵ ਦੇ ਕੁੱਖ ਵਿਚ ਪੈਣ ਸਮੇਂ ਹੀ
ਕੁੱਖ ਵਿਚ ਪੈ ਜਾਂਦੀ ਏ ਉਸ ਦੀ ਮੌਤ ਵੀ
ਤੇ ਜੀਵ ਦੇ ਜਨਮ ਲੈਣ ਸਾਰ ਹੀ ਜਨਮਦੀ ਏ
ਜੋ ਬੇਸ਼ੱਕ ਨਜ਼ਰ ਨਹੀਂ ਆਉਂਦੀ ਪਰ
ਉਸ ਦੀ ਆਹਟ ਤਾਂ ਸੁਣੀ ਜਾ ਸਕਦੀ ਏ
ਜੀਵ ਦੇ ਸਾਹਾਂ 'ਚੋਂ

ਸਾਹ ਆਉਣ ਨਾਲ ਹੀ ਤਾਂ
ਸ਼ੁਰੂ ਹੁੰਦਾ ਏ ਉਹ ਨਰਕ
ਜਿਸ ਨੂੰ ਲੋਕ ਜੀਵਨ ਆਖਦੇ ਨੇ

ਹਰ ਨਰਕ ਕਿਸੇ ਸਵਰਗ ਦੀ
ਆਸ ਵਿਚ ਢੋਈਦਾ ਏ
ਜੀਵ ਦੇ ਕੁੱਖ ਵਿਚ ਪੈਣ ਸਮੇਂ ਹੀ
ਕੁੱਖ ਵਿਚ ਪੈ ਜਾਂਦਾ ਏ ਉਸ ਦਾ ਸਵਰਗ ਵੀ
ਜਿਸ ਨੂੰ ਲੋਕ ਮੌਤ ਆਖਦੇ ਨੇ।

## ਬਰਦਾਸ਼ਤ ਦੀ ਡਰਿੱਲ

ਹੁਣ ਹੋਰ ਬਰਦਾਸ਼ਤ ਨਹੀਂ ਹੁੰਦਾ
ਕਹਿਣ ਵੇਲੇ ਵੀ
ਬੰਦਾ ਬਰਦਾਸ਼ਤ ਹੀ ਤਾਂ ਕਰ ਰਿਹਾ ਹੁੰਦਾ ਏ

ਨੜਿੱਨਵੇਂ ਸੱਟਾਂ ਸਹਿ ਕੇ ਵੀ
ਕਰੀਦੀ ਏ ਸੌਵੀਂ ਸੱਟ ਬਰਦਾਸ਼ਤ
ਇਕੋਤਰ ਸੌ ਤੋਂ ਮੁੜ ਸ਼ੁਰੂ ਕੀਤੀ ਜਾ ਸਕਦੀ ਏ
ਬਰਦਾਸ਼ਤ ਦੀ ਡਰਿੱਲ
ਬਰਦਾਸ਼ਤ ਦੀ ਕੋਈ ਹੱਦ ਨਹੀਂ ਹੁੰਦੀ,
ਮੇਰੇ ਦਿਲ !

## ਮਾਸ ਤੇ ਇਤਿਹਾਸ

ਬਹੁਤ ਭਿਆਨਕ ਲਗਦਾ ਏ
ਤੇ ਕਰੁਣਾਮਈ ਵੀ
ਸੌ ਸਾਲ ਪੁਰਾਣਾ ਔਰਤ ਦਾ ਚਿਹਰਾ
ਮਾਸ 'ਤੇ ਉੱਕਰਿਆ
ਉਸ ਦੇ ਸੰਘਰਸ਼ ਦਾ ਇਤਿਹਾਸ

ਲਗਦਾ ਏ ਸਿਰ 'ਤੇ
ਵਾਲਾਂ ਦਾ ਆਲ੍ਹਣਾ ਉਜੱੜ ਗਿਆ
ਆਲ੍ਹਣੇ 'ਚ ਲਰਜ਼ਿਆ ਸੀ ਜੋ
ਉਤਰ ਗਿਆ ਲਗਦਾ ਏ ਮੱਥੇ 'ਚ

ਵਗਿਆ ਏ ਲਾਵਾ ਕਿੰਨਾ ਅੱਖਾਂ 'ਚੋਂ
ਛੁਪਿਆ ਏ ਲਾਵੇ ਦੀਆਂ ਪਰਤਾਂ 'ਚ ਕੀ

ਕੀ ਲਗਦੇ ਨੇ ਆਲ੍ਹਣੇ ਦੇ ਤਿਣਕੇ
ਕੀ ਲਗਦੇ ਨੇ ਮੱਥੇ ਦੇ ਸਿਆੜ
ਕੀ ਰਿਸ਼ਤਾ ਏ ਅੱਖਾਂ ਦਾ
ਸਾਹ ਲੈਂਦੀਆਂ ਚੱਟਾਨਾਂ ਨਾਲ

ਪਰ, ਜੋ ਵੀ ਹੈ
ਬਹੁਤ ਭਿਆਨਕ ਲਗਦਾ ਏ
ਤੇ ਕਰੁਣਾਮਈ ਵੀ
ਮਾਸ 'ਤੇ ਉੱਕਰਿਆ
ਮਨੁੱਖ ਦੇ ਸੰਘਰਸ਼ ਦਾ ਇਤਿਹਾਸ।

## ਦੇਹਾਂ ਤੇ ਦਿਸ਼ਾਵਾਂ

ਦਿਸ਼ਾਵਾਂ ਸਰੇਆਮ
ਕਪੜੇ ਲਾਹੁੰਦੀਆਂ ਨੇ ਪਾਉਂਦੀਆਂ ਨੇ

ਜੋਗਣਾਂ ਸੰਨਿਆਸਣਾਂ ਵੀ
ਇੰਝ ਨਹੀਂ ਕਰਦੀਆਂ
ਕਿਉਂਕਿ ਜੋਗੀ ਪ੍ਰੇਮ ਸਾਹਿਲ ਵੀ
ਨਿਕਲ ਸਕਦਾ ਏ
ਤੇ ਜੋਗ ਮਹਿਜ਼ ਓਹਲਾ

ਜਿਹੜੇ ਦੇਹਾਂ ਹੰਢਾਉਂਦੇ ਨੇ
ਉਹੀ ਓਹਲੇ ਅਪਨਾਉਂਦੇ ਨੇ
ਦੇਹਾਂ ਜਦ ਦੇਹਾਂ ਤੋਂ
ਦਿਸ਼ਾਵਾਂ ਬਣ ਜਾਂਦੀਆਂ ਨੇ
ਸਰੇਆਮ ਕੱਪੜੇ ਲਾਹੁੰਦੀਆਂ ਨੇ, ਪਾਉਂਦੀਆਂ ਨੇ।

## ਮੋਅਤਬਰ

ਹੁਣ ਉਹ ਭੌਂਕਦੇ ਨਹੀਂ
ਆਪਸ 'ਚ ਉਹ ਵੀ ਹੁਣ
ਪੰਡਿਤ ਜੀ, ਗਿਆਨੀ ਜੀ
ਬਾਊ ਜੀ, ਸਰਦਾਰ ਜੀ ਜਾਂ ਜਥੇਦਾਰ ਜੀ
ਕਹਿੰਦੇ ਅਤੇ ਕਹਾਉਂਦੇ ਨੇ

ਚੰਗੀ ਤਰ੍ਹਾਂ ਜਾਣ ਚੁੱਕੇ ਨੇ ਉਹ
ਕਿ ਪੜ੍ਹੇ-ਲਿਖੇ ਕਹਾਣ ਲਈ
ਸਕੂਲ ਦੀ ਕੰਧ ਨਾਲ
ਘਸਰ ਕੇ ਲੰਘਣਾ ਹੀ ਕਾਫੀ ਹੁੰਦਾ ਹੈ

ਕਿਉਂਕਿ ਪੜ੍ਹ-ਲਿਖ ਜਾਣ 'ਚ
ਤੇ ਪੜ੍ਹੇ-ਲਿਖੇ ਕਹਾਣ 'ਚ
ਜਿਹੜਾ ਫ਼ਰਕ ਹੁੰਦਾ ਹੈ
ਉਸ ਦੀ ਜਾਣਕਾਰੀ ਹੀ ਮੁੱਢਲੀ ਸ਼ਰਤ ਹੈ
ਉਸ ਸਿਆਸਤ ਦੀ ਜਿਸ ਨਾਲ ਉਨ੍ਹਾਂ ਨੇ
ਪਿੰਡ 'ਚ ਮੋਅਤਬਰੀ ਕਰਨੀ ਹੈ

ਤੇ ਮੋਹਤਬਰ ਭੌਂਕਿਆ ਨਹੀਂ ਕਰਦੇ
ਸਿੱਧਾ ਬੁਰਕ ਮਾਰਦੇ ਨੇ
ਸਹਿਕਾਰੀ ਸੰਮਤੀ ਵੀ ਉਨ੍ਹਾਂ ਦੀ
ਤੇ ਪੰਚਾਇਤ ਵੀ

ਬੰਦਿਆਂ ਤੇ ਉਨ੍ਹਾਂ 'ਚ
ਕੋਈ ਫ਼ਰਕ ਰਹਿ ਵੀ ਤਾਂ ਨਹੀਂ ਗਿਆ
ਤੇ ਪਿੰਡ 'ਚ ਉਹ

ਐਸਾ ਕੁਝ ਕਰਦੇ ਵੀ ਨਹੀਂ
ਕਿ ਕੋਈ ਉਨ੍ਹਾਂ ਦੀ ਜ਼ਾਤ ਪਛਾਣੇ

ਪੂਛ ਹਿਲਾਣ ਦੀ ਹਾਜਤ ਮਿਟਾਣ
ਉਹ ਸ਼ਹਿਰ ਚਲੇ ਜਾਂਦੇ ਨੇ
ਜੇ ਲੋੜ ਸਮਝਣ ਤਾਂ
ਗਲ਼ਾਂ ਦੇ ਪਟੇ ਵੀ ਨਵਿਆ ਲਿਆਉਂਦੇ ਨੇ

ਖਾਂਦੇ-ਪੀਂਦੇ ਬੇਸ਼ੱਕ ਉਹ ਹੁਣ ਸਭ ਥਾਂਈਂ ਨੇ
ਪਰ ਭੌਂਕਣਾ ਮਸੀਤੀਂ ਵੀ
ਹੁਣ ਉਨ੍ਹਾਂ ਨੇ ਛੱਡ ਦਿੱਤਾ ਹੈ।

## ਅਜਗਰ

ਜੋ ਦਿਖਾਈ ਦਿੰਦਾ ਏ
ਅਜਗਰ ਨਹੀਂ ਹੁੰਦਾ
ਕੋਈ ਪਾਲਤੂ ਜਿਹੀ,
ਫਾਲਤੂ ਜਿਹੀ ਸ਼ੈਅ ਹੁੰਦਾ ਏ

ਇਕ ਅਜਗਰ
ਤੁਹਾਨੂੰ ਤੁਹਾਡੀ ਮੰਜ਼ਲ ਤਕ ਲੈ ਜਾਣ
ਵਾਲੀ ਪਗਡੰਡੀ ਵੀ ਹੋ ਸਕਦਾ ਏ

ਗਲ 'ਚ ਪਿਆ ਹੁੰਦਾ ਏ
ਤਾਂ ਤੁਸੀਂ ਉਸ ਨੂੰ
ਦੋਸਤ ਦੀ ਬਾਂਹ ਸਮਝ ਕੇ
ਪਿਆ ਰਹਿਣ ਦਿੰਦੇ ਹੋ
ਇਸ ਤੋਂ ਪਹਿਲਾਂ ਕਿ ਤੁਹਾਨੂੰ
ਉਸ ਦੇ ਹੋਣ ਦਾ ਪਤਾ ਲੱਗੇ
ਤੁਸੀਂ ਉਸ ਦੇ ਹੋ ਚੁੱਕੇ ਹੁੰਦੇ ਹੋ

ਉਸ ਦਾ ਖੁੱਲ੍ਹਾ ਹੋਇਆ ਮੂੰਹ ਦੇਖ ਕੇ
ਤੁਸੀਂ ਉਸ ਦੀ ਉਬਾਸੀ ਜਾਂ
ਕੁਝ ਹੋਰ ਸਮਝ ਲਵੋ
ਸੰਭਵ ਹੈ ਉਹ ਉਸ ਦਾ ਠਹਾਕਾ ਹੋਵੇ
ਜਿਸ; ਦੀ ਆਵਾਜ਼ ਤੁਹਾਡੇ
ਗਲ 'ਚੋਂ ਨਿੱਕਲ ਰਹੀ ਹੋਵੇ

ਅਜਗਰ ਦੇ ਅੰਗ-ਸੰਗ
ਤੁਸੀਂ ਵੀ ਅਜਗਰਮਈ ਨਾ ਹੋ ਜਾਵੋ
ਤਾਂ ਉਸ ਨੂੰ ਅਜਗਰ ਕੌਣ ਕਹੇਗਾ ?

## ਚਿਹਰੇ ਤੋਂ ਬਿਨਾਂ

ਚਿਹਰੇ ਤੋਂ ਬਿਨਾਂ
ਮਨੁੱਖ ਦੀ ਕਲਪਨਾ ਵੀ ਨਹੀਂ ਕਰ ਸਕੋਗੇ
ਚਿਹਰਾ ਉਸ ਦਾ ਤੁਸੀਂ ਕਿੱਥੋਂ ਲੈ ਆਓਗੇ

ਜਿੱਥੇ ਕਿਤੇ ਹਿਲ ਰਹੀ ਹੁੰਦੀ ਏ ਮਿੱਟੀ
ਕਦਮਤਾਲ ਕਰ ਰਹੀ ਹੁੰਦੀ ਏ ਪੌਣ
ਉਥੇ ਹੀ ਕਿਤੇ ਖੁੱਲ੍ਹ ਰਹੀ ਹੁੰਦੀ ਏ
ਬੀਜ ਦੀ ਜ਼ਬਾਨ ਵੀ
ਸੁਣ ਰਿਹਾ ਹੁੰਦਾ ਏ ਜਿਸ ਨੂੰ ਹਨੇਰਾ

ਨਾਗਾਂ ਦੇ ਕੁਲ 'ਚ
ਕੰਨਿਆਂ ਦਾ ਰਿਸ਼ਤਾ ਲੈ ਕੇ ਗਏ
ਬਰਸਾਤ ਤੋਂ ਬਾਅਦ ਦਾ ਲਗਨ ਪਾ ਕੇ
ਖੁਸ਼ੀ ਨਾਲ ਫੁੱਲੇ ਨਹੀਂ ਸਮਾਅ ਰਹੇ ਰੀਡੋਏ

ਤਲਾਬ ਨੂੰ ਭੱਠੀ 'ਤੇ ਰੱਖਣ ਦੀ ਤਿਆਰੀ
ਮੁਕੰਮਲ ਹੋ ਚੁੱਕੀ ਏ
ਮੱਛੀਆਂ ਦਾ ਤਲਿਆ ਜਾਣਾ ਤੈਅ ਹੈ।

## ਮੈਨੂੰ ਜੇ ਰੋਣ ਨਾ ਆ ਗਿਆ ਹੁੰਦਾ

ਮੈਂ ਵੀ ਹੱਸ ਲੈਣਾ ਸੀ
ਮੈਨੂੰ ਜੇ ਰੋਣ ਨਾ ਆ ਗਿਆ ਹੁੰਦਾ

ਰੋਣ ਇਸ ਗੱਲ 'ਤੇ ਕਿ
ਅੱਜ ਵੀ ਮੇਰੇ ਘਰ ਪਰਤਣ 'ਤੇ
ਉਹ ਮੈਨੂੰ ਸੁੰਘਣਾ ਨਹੀਂ ਭੁੱਲੀ

ਅੱਜ ਵੀ ਮੇਰੇ ਦੇਰ ਨਾਲ ਘਰ ਪਰਤਣ 'ਤੇ
ਹੱਥ 'ਚ ਫੜੀ ਸ਼ੈਅ ਨੂੰ
ਉਸ ਨੇ ਜ਼ੋਰ ਨਾਲ ਪਟਕਿਆ
ਕਿ ਮੁੜ ਚੀਖ਼ ਉੱਠੀ
ਉਹ ਮੈਨੂੰ ਪੜ੍ਹਦਾ ਵੇਖ ਕੇ

ਮੇਜ਼ 'ਤੇ ਖਾਣਾਂ ਰੱਖਣ ਦੀ
ਆਵਾਜ਼ ਸੁਣ ਕੇ ਧੜੰਮ ਦੇਣੀ
ਡਿੱਗਿਆ ਏ ਕੁਝ ਮੇਰੀ ਛਾਤੀ 'ਚ ਵੀ

ਮੈਂ ਹੱਸ ਲੈਂਦਾ
ਜੇ ਐਸਾ ਕੁਝ ਨਾ ਹੋਇਆ ਹੁੰਦਾ
ਜਿਸ ਨੂੰ ਟਾਲਣ ਦੀ ਕੋਸ਼ਿਸ਼ 'ਚ ਸਾਂ
ਮੈਂ ਅੱਜ ਵੀ।

## ਮੈਂ ਉਸ ਦਾ ਨਾਂ ਲਿਆ ਪਹਿਲੀ ਵਾਰ

ਕਾਗਜ਼ ਦੇ ਕਗਾਰ 'ਤੇ ਬੈਠ ਗਿਆ ਇਕ ਸ਼ਬਦ

ਦੇਖਦੇ ਸਾਰ ਪਛਾਣ ਗਿਆ ਮੈਂ
ਦੇਖਿਆ ਸੀ ਮਨ ਦੇ ਬਨੇਰੇ 'ਤੇ ਉੱਤਰਦੇ
ਉਸ ਸ਼ਬਦ ਨੂੰ ਦੂਜੇ ਸ਼ਬਦਾਂ ਨਾਲ ਅਨੇਕ ਵਾਰ

ਪਰ ਬੈਠਣ ਨਹੀਂ ਦਿੱਤਾ ਉਸ ਨੂੰ
ਕਦੀ ਮੈਂ ਕਾਗਜ਼ 'ਤੇ

ਕਿ ਅੱਜ ਅਚਾਨਕ ਤਨਹਾ ਘਾਬਰਿਆ ਜਿਹਾ
ਬੈਠ ਗਿਆ ਜਦ ਕਾਗਜ਼ ਦੇ ਕਗਾਰ 'ਤੇ

ਕੀ ਹਾਲ ਏ, ਉਦਾਸ !
ਮੈਂ ਉਸ ਦਾ ਨਾਂ ਲਿਆ ਪਹਿਲੀ ਵਾਰ ਸਾਲਾਂ ਬਾਅਦ

ਮਲਕ ਦੇਣੀ ਧੌਣ ਚੁੱਕੀ, ਦੇਖਿਆ
ਪੱਕੀ ਉਮਰ ਦੇ ਉਸ ਸ਼ਬਦ ਨੇ
ਇਹੀ ਮੌਕਾ ਏ ਸੈਲਫ-ਪੋਰਟ੍ਰੇਟ ਲਿਖਣ ਦਾ
ਲੱਗਾ ਮੈਨੂੰ ।

## ਪਿੰਜਰੇ ਦਾ ਤੋਤਾ

ਕਿ ਸ਼ਾਇਰ ਦੀ ਜਾਨ ਸ਼ਬਦ 'ਚ ਹੁੰਦੀ ਏ
ਸ਼ਬਦ ਦੀ ਧੌਣ ਮਰੋੜ ਦਿਓ, ਸ਼ਾਇਰ ਮਰ ਜਾਵੇਗਾ
ਮੁਗ਼ਾਲਤਾ ਹੈ

ਨਾ ਸ਼ਬਦ ਕੋਈ ਪਿੰਜਰੇ ਦਾ ਤੋਤਾ ਏ
ਨਾ ਸ਼ਾਇਰ ਕੋਈ ਸ਼ਹਿਜ਼ਾਦਾ ਹੁੰਦਾ ਏ

ਸ਼ਬਦ ਤਾਂ ਸ਼ਾਇਰ ਦਾ ਔਜ਼ਾਰ ਏ
ਹਰ ਸ਼ਾਇਰ ਇਕ ਲੁਹਾਰ ਏ
ਜੋ ਲੋਹੇ ਦੇ ਵੀ ਵੱਟ ਕੱਢ ਸੁੱਟਦਾ ਏ
ਮੁਗ਼ਾਲਤਾ ਤਾਂ ਮਹਿਜ਼ ਮੁਗ਼ਾਲਤਾ ਏ

ਖ਼ੈਰ ਮਨਾ
ਜਾ, ਖ਼ਲੀਲ ਮੀਆਂ, ਸੌਂ ਜਾ
ਮੁਗ਼ਾਲਤੇ ਦੀ ਫ਼ਾਖ਼ਤਾ ਖ਼ਾਬ 'ਚ ਉਡਾ।

## ਤੇਰੀ ਸ਼ਕਲ

ਚਲ ਰਹੀ ਏਂ ਕਿਤੇ ਆਰੀ ਦੇ ਮਾਫ਼ਿਕ
ਕਾਠ ਵਾਂਗ ਚਿਰ ਰਹੀ ਏਂ ਕਿਤੇ
ਦੌੜ ਰਹੇ ਨੇ ਘੋੜੇ ਅਕਲ ਦੇ
ਫੜਨ ਲਈ
ਪਾਣੀ 'ਚ ਡੋਲਦੇ ਪਿਆਸ ਦੇ ਅਕਸ ਵਰਗੀ ਕੋਈ ਸ਼ਕਲ

ਅਨਾਜ ਹੈਂ ਕਿ ਉਸ ਦੀ ਆਹਟ
ਦਸਤਕ ਹੈਂ ਕਿ ਦਰਵਾਜ਼ਾ

ਤੇਰੀ ਪਛਾਣ ਦਾ ਕੀ ਇਕ ਵੀ
ਚਿਹਰਾ ਨਹੀਂ ਏ ਤੇਰੇ ਵਰਗਾ ?
ਕਿਸ ਸ਼ਕਲ ਦੀ ਏਂ ਨੀ, ਤੂੰ ਜ਼ਿੰਦਗੀ ?

## ਸਮਾਂ, ਚੱਟਾਨ ਤੇ ਸ਼ਾਇਰ

ਸਮਾਂ ਹੀ ਤਾਂ ਹੈ ਚੱਟਾਨ ਵੀ
ਠਹਿਰ ਗਿਆ, ਤੇ ਗੁਜ਼ਰ ਵੀ ਰਿਹਾ ਏ ਜੋ

ਚੱਟਾਨ 'ਚ ਖੇਡਦਾ ਏ ਸਮਾਂ
ਕਿੰਝ ਆਪਣੀ ਖੇਡ
ਦੇਖ ਰਿਹਾ ਏ ਸ਼ਾਇਰ ਇਹ ਕੌਤਕ
ਲਿਖ ਰਿਹਾ ਏ ਚੱਟਾਨ ਬਣੇ ਸਮੇਂ
ਤੇ ਸਮੇਂ ਦੀ ਚੱਟਾਨ ਦੇ ਵਹਾਓ ਦਾ ਗੀਤ ਵੀ

ਸਮਾਂ ਇਕ ਤਰਲ ਚੱਟਾਨ
ਵਗਦਾ ਹੋਇਆ ਲਾਵਾ
ਕਦੇ ਠੋਸ ਵੀ ਹੋ ਜਾਂਦਾ ਏ ਜੋ

ਤੇ ਲਿਖਦਾ-ਲਿਖਦਾ ਹੋ ਰਿਹਾ ਏ
ਸਮੇਂ ਵਾਂਗ ਠੋਸ, ਚੱਟਾਨ ਵਾਂਗ ਤਰਲ
ਸ਼ਾਇਰ ਵੀ।

## ਖਿਡਾਰੀ

ਔਰਤਾਂ ਉਸ ਲਈ
ਆਪਣੀਆਂ ਜਾਂ ਪਰਾਈਆਂ ਨਹੀਂ
ਸਿਰਫ਼ ਔਰਤਾਂ ਹੁੰਦੀਆਂ

ਇਸ ਲਈ ਉਸ ਨੇ
ਆਪਣੀਆਂ-ਪਰਾਈਆਂ ਨਹੀਂ
ਸਿਰਫ਼ ਔਰਤਾਂ ਲੰਘੀਆਂ

ਦੋਸਤੀਆਂ ਦੀ ਭਰੂਣ-ਹੱਤਿਆ
ਕਰਦਾ ਹੋਇਆ ਉਹ ਤਾਂ
ਟੱਪ ਕੇ ਪਾਰ ਕਰਦਾ ਗਿਆ
ਸੰਬੰਧਾਂ ਦੀਆਂ ਹਰਡਲਾਂ ਵੀ

ਹਰਡਲ ਰੇਸ ਦੇ
ਇਕ ਪੇਸ਼ੇਵਰ ਖਿਡਾਰੀ ਵਾਂਗ।

## ਪ੍ਰੇਤ

ਮੇਰੀ ਸ਼ਕਲੋ-ਸੂਰਤ ਅਪਨਾਣ ਲੱਗ ਪਿਆ ਏ
ਮੇਰੇ ਘਰ
ਇਕ ਪ੍ਰੇਤ ਆਣ ਲੱਗ ਪਿਆ ਏ

ਮੇਰੀ ਪਤਨੀ 'ਤੇ ਪਤੀ ਦਾ
ਮੇਰੇ ਬੱਚਿਆਂ 'ਤੇ ਪਿਤਾ ਦਾ
ਹੱਕ ਜਤਾਣ ਲੱਗ ਪਿਆ ਏ

ਘਰ ਦੀ ਛੱਤ ਏ ਕਿ ਤਮਾਸ਼ਾ ਦੇਖਦੀ ਏ
ਸੁੰਘ ਗਿਆ ਘਰ ਦੀਆਂ ਕੰਧਾਂ ਨੂੰ
ਕੋਈ ਸੱਪ ਜਿਵੇਂ
ਦੇਖੋ ਤਾਂ ਸੌਂ ਰਿਹਾ ਏ ਫਰਸ਼ ਕਿਵੇਂ

ਆਈਨਾ ਸਾਜ਼ਿਸ਼ 'ਚ ਘੱਟ ਸ਼ਾਮਿਲ ਨਹੀਂ
ਟੀਰੀ ਅੱਖ ਨਾਲ ਦੇਖਦੀਆਂ ਨੇ ਖਿੜਕੀਆਂ ਵੀ
ਘਰ ਦਾ ਦਰਵਾਜ਼ਾ
ਮੇਰੀ ਖਿੱਲੀ ਉਡਾਣ ਲਗ ਪਿਆ ਏ
ਮੇਰੇ ਘਰ ਇਕ ਪ੍ਰੇਤ ਆਣ ਲੱਗ ਪਿਆ ਏ ।

## ਸੋਚਦੇ ਰਹਿ ਜਾਣ ਦੇ ਡਰੋਂ

ਕਈ ਕੰਮ ਅਟਕ ਜਾਂਦੇ ਨੇ
ਸੋਚਣ ਨਾਲ
ਜਾਂ ਦੇਰ ਨਾਲ ਹੁੰਦੇ ਨੇ

ਸੋਚ ਵਿਚ ਪੈ ਕੇ
ਸੋਚਦੇ ਰਹਿ ਜਾਣ ਦੇ ਡਰੋਂ
ਕਈ ਕੰਮ
ਬਗ਼ੈਰ ਸੋਚੇ ਹੀ ਕਰ ਜਾਂਦੇ ਨੇ ਲੋਕ !

## ਮੌਤ

੧.
ਮੌਤ ਦਾ ਆਲ੍ਹਣਾ ਏ
ਚੁੱਪ
ਮੌਤ ਨੇ ਅੰਡੇ ਦਿੱਤੇ ਨੇ
ਮੌਤ ਕਦੀ ਅੰਡੇ ਨਹੀਂ ਸਿਹੁੰਦੀ
ਬੱਚੇ ਨਹੀਂ ਪਾਲਦੀ

ਇਸ ਦੌਰਾਨ ਉਹ ਕਿੱਥੇ ਰਹਿੰਦੀ ਏ
ਪੁੱਛਣ ਦੀ ਬਜਾਇ
ਕਿੱਥੇ ਨਹੀਂ ਰਹਿੰਦੀ ਵੀ ਜੇ ਪੁੱਛੋਗੇ ਤਾਂ
ਉੱਤਰ ਏ – ਚੁੱਪ

ਹਾਂ, ਅੰਡਿਆਂ 'ਚੋਂ ਬੱਚੇ ਕੱਢਣ
ਤੇ ਪਾਲਣ ਵਾਲੀ ਦਾ ਨਾਂ ਬੋਲਦਾ

ਬੱਚਿਆਂ ਨੂੰ ਕਦੀ ਵੀ ਆਲ੍ਹਣੇ 'ਚੋਂ ਕੱਢ ਕੇ
ਉਡਾ ਲੈ ਜਾ ਸਕਦੀ ਏ ਮੌਤ
ਆਖ਼ਰ ਬੱਚੇ ਨੇ ਅਮਾਨਤ ਉਸ ਦੀ
ਤੇ ਜ਼ਿੰਦਗੀ...?

੨.
ਲੋਕਾਂ ਦੇ ਜਨਮ ਦਿਨ 'ਤੇ ਤਾੜੀ ਵਜਾਉਂਦੀ
ਮੁਸਕਰਾਉਂਦੀ ਏ ਮੌਤ

ਲੰਮੀ ਉਮਰ ਦੀ ਅਸੀਸ ਦਿੰਦੀ
ਬਲਾਵਾਂ ਲੈਂਦੀ ਏ

ਜੀਵਨ ਦੇ ਸਾਂਗ ਦਾ
ਮੌਤ ਤੋਂ ਬਿਹਤਰ ਕੋਈ ਅਦਾਕਾਰ ਨਹੀਂ

ਕਦੇ ਨਾ ਮਰਨ ਵਾਲੀ ਮੌਤ
ਕਿਸੇ ਦੀ ਮੌਤ 'ਤੇ
ਮਰਣ ਹਾਰ ਜਿਉਂਦੇ ਮਨੁੱਖਾਂ ਤੋਂ ਵਧ ਕੇ
ਹੰਝੂ ਵਹਾਉਂਦੀ ਏ।

## ਅਸੀਂ ਤੁਸੀਂ

ਕਿਉਂ ਬੁਰਾ ਸੁਫ਼ਨਾ ਆਖਦੇ ਹਾਂ
ਆਪਣੇ ਪਿੰਡ ਨੂੰ ਅਸੀਂ
ਇੰਨਾ ਬੁਰਾ ਸੁਫ਼ਨਾ ਕਿ ਦੁਬਾਰਾ
ਵੇਖਣ ਦਾ ਹਿਆਂ ਨਹੀਂ ਪੈਂਦਾ

ਨਹੀਂ ਸਮਝ ਆਉਂਦਾ
ਸਮਝ ਆਉਣਾ ਵੀ ਨਹੀਂ ਤੁਹਾਡੇ
ਨਿੱਤ ਨੱਸੇ ਜਾ ਰਹੇ ਜੋ ਪਿੰਡ ਆਪਣੇ

ਜੰਮ ਜੰਮ ਜਾਓ ਭਾਈ
ਤੁਸੀਂ ਜ਼ਮੀਨਾਂ ਵਾਲੇ
ਆਪ ਵਾਹੋ ਚਾਹੇ ਠੇਕੇ 'ਤੇ ਚਾੜ੍ਹੋ
ਤੁਹਾਡੀ ਬੱਲੇ ਬੱਲੇ !
ਬੇਜ਼ਮੀਨਾ ਕੋਈ ਕੁਸਕ ਨਹੀਂ ਸਕਦਾ
ਕੀ ਮਜਾਲ ਕਿਸੇ ਦੀ ਕੋਈ ਕੁਸਕ ਜਾਵੇ

ਜੰਮ ਜੰਮ ਦਿਓ ਭਾਈ
ਮੁੱਛਾਂ ਨੂੰ ਤਾਅ
ਆਪਣੇ ਮੁਲਕ 'ਚ ਤਾਂ ਛਾ ਗਏ
ਦੂਜੇ ਮੁਲਕਾਂ ਨੂੰ ਵੀ ਤੁਸੀਂ ਭਾਅ ਗਏ

ਲਿਫ ਕੇ ਡੰਗ ਸਾਰਦੇ ਅਸੀਂ
ਪੀ ਕੇ ਚਾਂਗਰਾਂ ਮਾਰਦੇ ਤੁਸੀਂ

ਤੁਸੀਂ ਉੱਚੇ, ਤੁਸੀਂ ਸੁੱਚੇ
ਨੀਵੇਂ, ਅੱਤ ਨੀਵੇਂ, ਨਿਰੀਆਂ ਜੂਠਾਂ ਅਸੀਂ

ਤੁਸੀਂ ਬਗੈਰ ਨ੍ਹਾਤੇ ਵੀ ਸੁਗੰਧ ਖਲਾਰਦੇ
ਅਸੀਂ ਨ੍ਹਾਤੇ ਧੋਤੇ ਦੁਰਗੰਧ ਮਾਰਦੇ

ਹੁੱਬ ਕੇ ਦੱਸਦੇ ਤੁਸੀਂ ਜ਼ਾਤ ਆਪਣੀ
ਸਾਡੀ ਜ਼ਾਤ ਪੁੱਛ ਕੇ ਸਾਡੇ ਮੂੰਹ 'ਤੇ
ਛਾਈ ਨਮੋਸ਼ੀ ਦਾ ਤਮਾਸ਼ਾ ਵੇਖਦੇ

ਇੱਜ਼ਤਾਂ ਆਬਰੂਆਂ ਵਾਲੇ ਤੁਸੀਂ
ਸਾਡੀ ਪੱਤ ਰੋਲਦੇ
ਜ਼ਮੀਨਾਂ 'ਚੋਂ ਫਸਲਾਂ ਕੱਢਦੇ
ਜ਼ਮੀਨ ਵੇਚ ਕੇ ਮਾਂ ਦਾ ਮੁੱਲ ਵੀ ਵੱਟਦੇ ਤੁਸੀਂ
ਅਸੀਂ ਸਿਰ ਲੁਕਾਣ ਜਿੰਨੀ ਥਾਂ ਨੂੰ ਵੀ ਤਰਸਦੇ

ਗਾਣਿਆਂ 'ਚ ਧੁਨ ਨਾਲੋਂ ਉੱਚੀ
ਤੁਹਾਡੀ ਜ਼ਾਤ ਵੱਜਦੀ
ਸਾਡੀ ਜ਼ਾਤ ਜਿਵੇਂ ਸਾਨੂੰ ਤੁਸੀਂ ਗਾਲ੍ਹ ਦਿੱਤੀ

ਜੰਮ ਜੰਮ ਜੀਓ ਪਿਆਰਿਓ
ਲੱਭੇ ਕਟੋਰੇ ਨਾਲ ਪਾਣੀ ਪੀ ਪੀ ਕੇ ਆਫਰੋ
ਖਾ-ਪੀ ਕੇ ਸਾਡੇ 'ਤੇ ਡਕਾਰੋ

ਜੰਮ ਜੰਮ ਜਾਓ ਤੁਸੀਂ ਪਿੰਡ ਆਪਣੇ
ਸਾਡਾ ਤਾਂ ਹਿਆਂ ਨਹੀਂ ਪੈਂਦਾ।

## ...ਨਕਚੋਚੋ

ਦੇਖੋ ਤਾਂ ਇਸ ਨੱਕਚੜ੍ਹੀ ਨੂੰ,
ਬੂ ਮਾਰਨ ਲੱਗ ਪਏ ਸਨੇਹੀ

ਅੱਜ ਅਮਰੀਕਾ ਤੋਂ ਆਈ
ਅੱਧਖੜ ਬੀਬੀ ਨੂੰ ਘਿਣ ਆਉਂਦੀ ਏ
ਘਿਣ ਉਸ ਝੱਲ ਤੋਂ
ਪਿਆਰ 'ਚ ਇਸ ਦੇ ਜੋ ਛੁੱਟਦਾ ਏ
ਹਰ ਉਸ ਗੱਲ ਤੋਂ
ਜਿਸ ਵਿਚ ਇਸ ਦੀ ਸਿਫ਼ਤ ਨਹੀਂ ਏ

ਸੁਰਖ਼ ਲਿਪਸਟਿਕ ਦੀ ਤਹਿ ਹੇਠ
ਲੁਕੀ ਨਫ਼ਰਤ ਦੀ ਖ਼ੁਸ਼ਕ-ਲਬੀ ਏ
ਪਿੰਡੇ 'ਤੇ ਹੈ ਚਰਬੀ
ਚਰਬੀ 'ਤੇ ਮੜ੍ਹਿਆ ਸੋਨਾ ਏ
ਬਾਹਰ ਲੰਘਾਏ
ਕਿਸੇ ਵੀ ਰਿਸ਼ਤੇਦਾਰ ਤੋਂ
ਇਸ ਦਾ ਦੇਣ ਨਾ ਦੇ ਹੋਣਾ ਏ

ਡੋਰਾਂ, ਬੁੱਕਾਂ, ਵੀਕਾਂ
ਅੱਜ ਅਮਰੀਕਾ ਤੋਂ ਆਈ
ਅਨਪੜ੍ਹ ਬੀਬੀ ਨੂੰ ਸਭ ਆਉਂਦਾ ਏ
ਹੁਣ ਇਸ ਦੇ ਵਾਲਾਂ 'ਚੋਂ
ਗੋਹਾ ਨਹੀਂ ਚੋਂਦਾ

ਮੁੜ੍ਹਕੇ ਸੰਗ ਨੁੱਚੜਦੇ ਕੱਪੜੇ
ਸੁੱਟ ਆਈ ਏ

ਹੁਣ ਤਾਂ ਆਉਂਦੇ ਸਾਰ ਹੀ ਇਸ ਨੇ
ਸੈਂਟਾਂ ਦੀ ਛਹਿਬਰ ਲਾਈ ਏ

ਹੁਣ ਇਸ ਦੇ ਨਹੁੰਆਂ ਵਿਚ ਫਸਿਆ
ਰੀਂਦ ਨਹੀਂ
ਮੋਟੀਆਂ ਪੀਲੀਆਂ ਪਰਤਾਂ ਕੱਜੇ ਦੰਦ ਨਹੀਂ
ਹੁਣ ਤਾਂ ਮੈਚਿੰਗ
ਨਹੁੰ-ਪਾਲਿਸ਼ ਲਾਉਂਦੀ ਏ
ਬੀੜ ਦੰਦਾਂ ਦੀ
ਮੋਤੀਆਂ ਦੀ ਦੱਸ ਪਾਉਂਦੀ ਏ

ਇੱਥੇ ਹੁੰਦੀ ਨੱਕਚੋਚੋ ਜੱਫੀਆਂ ਪਾਉਂਦੀ ਸੀ
ਅੱਜ ਅਚਾਨਕ ਬੂ ਮਾਰਨ ਲੱਗ ਪਏ ਸਨੇਹੀ
ਚਲ ਕੁੜੇ ਚੱਲੀਏ
ਇਸ ਨੱਕਚੜ੍ਹੀ ਦੀ ਏਹੀ-ਤੇਹੀ।

## ਗ਼ੌਰ ਕਰਨ ਦੀ ਗੱਲ 'ਤੇ

ਕੋਲ ਹੁੰਦੇ ਨੇ ਜਦ
ਤਦ ਨਹੀਂ ਦੇਖਦੇ ਗ਼ੌਰ ਨਾਲ
ਅਸੀਂ ਜਿਨ੍ਹਾਂ ਨੂੰ
ਦੂਰ ਜਾਂਦੇ ਸਾਰ
ਤਸਵੀਰ ਉਨ੍ਹਾਂ ਦੀ ਫੜ ਕੇ ਹੱਥ 'ਚ
ਦੇਖਣ ਲੱਗ ਪੈਂਦੇ ਹਾਂ, ਥੱਕਦੇ ਨਹੀਂ

ਗ਼ੌਰ ਕਰਨ ਵਾਲੀ ਗੱਲ ਏ
ਕਿ ਗ਼ੌਰ ਕਰਨ ਵਾਲੀਆਂ ਚੀਜ਼ਾਂ 'ਤੇ ਹੀ
ਗ਼ੌਰ ਕਰਦੇ ਨਹੀਂ ਕਦੇ ਅਸੀਂ
ਦੇਖ ਕੇ ਵੀ ਉਨ੍ਹਾਂ ਨੂੰ ਨਹੀਂ ਦੇਖਦੇ

ਗ਼ੌਰ ਨਾਲ ਕਿਸ ਨੇ ਦੇਖਿਆ ਕਦੀ ਧੁੱਪ ਨੂੰ
ਦੇਖੇ ਜਾਣ ਦੀ ਹੀ ਆਸ 'ਚ
ਖਿੜੀ ਰਹਿੰਦੀ ਏ ਜੋ
ਦੇਖੇ ਜਾਣ ਦੀ ਨੇ ਆਸ 'ਚ ਫੁੱਲ ਵੀ
ਦੇਖਣ ਨੂੰ ਤਰਸ ਜਾਈਏ ਕਦੀ ਜੇ ਅਸੀਂ ?

# ਥੋੜ੍ਹਾ ਜਿਹਾ

ਥੋੜ੍ਹੀ-ਥੋੜ੍ਹੀ ਗਤੀ ਨਾਲ ਥੋੜ੍ਹਾ-ਥੋੜ੍ਹਾ ਵਿਰਾਮ।
ਥੋੜ੍ਹੇ-ਥੋੜ੍ਹੇ ਥਕੇਵੇਂ ਨਾਲ ਥੋੜ੍ਹਾ-ਥੋੜ੍ਹਾ ਆਰਾਮ।

ਥੋੜ੍ਹਾ-ਥੋੜ੍ਹਾ ਰੁਕ ਜਾਈਏ ਥੋੜ੍ਹਾ-ਥੋੜ੍ਹਾ ਨੱਸੀਏ,
ਕੱਸ ਕਦੇ ਖੋਲ੍ਹ ਸਾਨੂੰ, ਪੈਰਾਂ ਦੀਏ ਰੱਸੀਏ।

ਥੋੜ੍ਹੇ-ਥੋੜ੍ਹੇ ਹੋਣ ਸਭ ਨਾਲ ਸਨਬੰਧ ਵੀ,
ਥੋੜ੍ਹੀ-ਥੋੜ੍ਹੀ ਆਵਾਜਾਈ ਥੋੜ੍ਹੀ-ਥੋੜ੍ਹੀ ਕੰਧ ਵੀ।

ਥੋੜ੍ਹੀ-ਥੋੜ੍ਹੀ ਚੁੱਪ ਹੋਵੇ ਥੋੜ੍ਹੀ-ਥੋੜ੍ਹੀ ਗੱਲਬਾਤ,
ਥੋੜ੍ਹਾ-ਥੋੜ੍ਹਾ ਜਿੱਤ ਜਾਈਏ ਥੋੜ੍ਹੀ-ਥੋੜ੍ਹੀ ਮਿਲੇ ਮਾਤ।

ਥੋੜ੍ਹੀ-ਥੋੜ੍ਹੀ ਬੁਝ ਜਾਵੇ ਥੋੜ੍ਹੀ-ਥੋੜ੍ਹੀ ਰਹੇ ਪਿਆਸ,
ਥੋੜ੍ਹਾ-ਥੋੜ੍ਹਾ ਖ਼ੁਸ਼ ਰਹੀਏ ਥੋੜ੍ਹਾ-ਥੋੜ੍ਹਾ ਉਦਾਸ।

ਥੋੜ੍ਹੀ-ਥੋੜ੍ਹੀ ਆਵੇ ਇਕ-ਦੂਜੇ ਤਾਈਂ ਵਾਸ਼ਨਾ,
ਥੋੜ੍ਹਾ-ਥੋੜ੍ਹਾ ਪਾਸ ਰਹੀਏ ਥੋੜ੍ਹਾ-ਥੋੜ੍ਹਾ ਪਾਸ ਨਾ।

ਥੋੜ੍ਹੀ-ਥੋੜ੍ਹੀ ਅੜੀ ਹੋਵੇ ਥੋੜ੍ਹਾ-ਥੋੜ੍ਹਾ ਮੰਨਣਾ,
ਥੋੜ੍ਹੀ-ਥੋੜ੍ਹੀ ਖੁੱਲ੍ਹ ਰਹੇ ਥੋੜ੍ਹਾ-ਥੋੜ੍ਹਾ ਬੰਨ੍ਹਣਾ।

ਥੋੜ੍ਹੇ-ਥੋੜ੍ਹੇ ਮਿੱਤ ਹੋਈਏ ਥੋੜ੍ਹੇ-ਥੋੜ੍ਹੇ ਮਿੱਤ ਨਾ,
ਥੋੜ੍ਹਾ-ਥੋੜ੍ਹਾ ਚਿੱਤ ਕਰੇ, ਥੋੜ੍ਹਾ-ਥੋੜ੍ਹਾ ਚਿੱਤ ਨਾ।

ਦੇਖੀਏ ਵਸਾ ਕੇ ਥੋੜ੍ਹਾ ਦੇਖੀਏ ਉਜਾੜ ਕੇ,
ਥੋੜ੍ਹਾ-ਥੋੜ੍ਹਾ ਦੇਖੀਏ ਬਚਾ ਕੇ, ਥੋੜ੍ਹਾ ਸਾੜ ਕੇ।

ਥੋੜ੍ਹੇ ਉਤੇ ਥੋੜ੍ਹਾ ਜਿਹਾ ਹੋਰ ਥੋੜ੍ਹਾ ਚਾੜ੍ਹ ਕੇ,
ਥੋੜ੍ਹਾ ਜਿਹਾ ਫਿੱਕਾ, ਥੋੜ੍ਹਾ ਦੇਖੀਏ ਉਘਾੜ ਕੇ।

## ਪਿੰਜਰਾ-1

ਉਡਾਰੀ ਨਾਲ ਹੁੰਦਾ ਏ ਪੰਛੀ
ਪੰਛੀ ਨਾਲ ਹੁੰਦੀ ਏ ਉਡਾਰੀ

ਪਿੰਜਰਾ ਕੱਪਦਾ ਏ
ਪੰਛੀ ਨਾਲੋਂ ਉਸ ਦੀ ਉਡਾਰੀ
ਉਡਾਰੀ ਨਾਲੋਂ ਉਸ ਦਾ ਪੰਛੀ

ਅਜਿਹੇ ਪਿੰਜਰੇ 'ਚ
ਪਾ ਦਿੱਤਾ ਗਿਆ
ਜਿੱਥੇ ਦਾਣੇ ਵੱਟੇ
ਪੰਛੀ ਤੋਂ ਖੋਹ ਲਈ ਗਈ
ਉਸ ਦੀ ਉਡਾਰੀ
ਵੱਟੇ-ਸੱਟੇ ਦਾ
ਨਾਜਾਇਜ਼ ਵਿਉਪਾਰ ਏ ਸਰਾਸਰ

ਜਦ ਕਿ ਦਾਣੇ ਵੱਟੇ
ਪੰਛੀ ਕੋਲੋਂ ਸੁਣਿਆ ਜਾ ਸਕਦਾ ਏ ਗਾਣਾ
ਗਾਣੇ ਵੱਟੇ ਦਾਣਾ, ਦਾਣੇ ਵੱਟੇ ਗਾਣਾ
ਵੱਟੇ-ਸੱਟੇ ਦਾ ਇਕ ਜਾਇਜ਼ ਵਿਉਪਾਰ
ਜਿਵੇਂ ਉਪਹਾਰ ਵੱਟੇ ਉਪਹਾਰ
ਪਰ, ਪਿੰਜਰੇ ਤੋਂ ਬਾਹਰ

ਉਸ ਪਿੰਜਰੇ ਤੋਂ ਬਾਹਰ
ਜਿਸ ਦੇ ਅੰਦਰ ਦਾਣੇ ਵੱਟੇ
ਪੰਛੀ ਨਾਲੋਂ ਕੱਪ ਲਈ ਜਾਂਦੀ ਏ
ਉਸ ਦੀ ਉਡਾਰੀ
ਹੜੱਪ ਲਿਆ ਜਾਂਦਾ ਉਸ ਦਾ ਵਜੂਦ।

## ਪਿੰਜਰਾ-2

ਹੱਤਿਆ ਤੋਂ ਵੱਖਰੀ ਵੀ
ਇਕ ਹੱਤਿਆ ਹੁੰਦੀ ਏ
ਜਿਸ ਵਿਚ ਮਰਨ ਵਾਲਾ
ਮਰਦਾ ਹੋਇਆ ਨਾ ਲੱਗ ਕੇ
ਗਾਉਂਦਾ ਹੋਇਆ ਲੱਗਦਾ ਏ
ਜਿਵੇਂ ਪਿੰਜਰੇ 'ਚ ਪੰਛੀ।

## ਡਰ

ਡਰ ਦੇ ਮਾਰੇ
ਮੈਂ ਜਿਸ ਘਰ ਅੰਦਰ ਵੜਿਆ
ਉਹ ਡਰ ਦਾ ਸੀ

ਡਰ ਦੇ ਮਾਰੇ
ਮੈਂ ਜਿਸ ਦਾ ਹੱਥ ਫੜਿਆ
ਉਹ ਡਰ ਹੀ ਸੀ

ਡਰ ਦੇ ਮਾਰੇ
ਮੈਂ ਜਿਸ ਦੀ ਪੂਜਾ ਕੀਤੀ
ਉਹ ਡਰ ਹੀ ਸੀ

ਡਰ ਦੇ ਮਾਰੇ
ਮੈਂ ਇਹ ਵੀ ਨਾ ਬੁੱਝ ਸਕਿਆ
ਕਿ ਡਰ ਤਾਂ
ਡਰ ਦਾ ਨਾਟਕ ਕਰਦਾ ਸੀ
ਮੈਨੂੰ ਡਰਾਉਂਦਾ ਸੀ
ਖ਼ੁਦ ਡਰਦਾ ਸੀ।

## ਕੋਰਾ ਪਾਣੀ

ਬਿਸਤਰ 'ਤੇ
ਲੰਮਾ ਪਿਆ ਕਰਵਟ ਬਦਲਦਾਂ
ਵੇਖਦਾਂ ਚਾਦਰ ਦਾ ਪਾਣੀ

ਪਾਣੀ ਉਥੱਲਦਾਂ
ਪਾਣੀ 'ਚ ਇਕ ਰੰਗ ਹਿਲਦਾ
ਫੇਰ ਕਈ ਰੰਗ ਹਿਲਦੇ
ਮੈਨੂੰ ਆਪਣੀ ਨਜ਼ਰ 'ਤੇ ਸ਼ੱਕ ਹੁੰਦਾ

ਮੁੜ ਕਰਵਟ ਬਦਲਦਾਂ
ਸਭ ਰੰਗ ਮੁੜ ਕੇ
ਇਕ ਰੰਗ ਹੋ ਗਏ
ਅੱਖਾਂ ਮਲਦਾਂ, ਮੁੜ ਕੇ ਵੇਖਦਾਂ
ਕੋਈ ਰੰਗ ਨਹੀਂ, ਬਸ ਕੋਰਾ ਪਾਣੀ।

## ਲੀੜੇ ਤੇ ਜੁੱਤੀ

ਕਿੰਨਾ ਘਸਾਇਆ ਏ ਤੂੰ ਉਸ ਨੂੰ
ਤੋੜਿਆ ਏ ਮੈਂ ਵੀ

ਖੌਲਦੀਆਂ ਸੜਕਾਂ 'ਤੇ
ਚਿਲਕਦੀ ਧੁੱਪ 'ਚ ਅਕਸਰ
ਕਦੇ ਬਰਸਾਤ 'ਚ
ਚਿੱਕੜ 'ਚ ਲੱਥਪੱਥ ਵੀ ਕੀਤਾ ਹੋਏਗਾ

ਉਸ ਨੂੰ ਲੈ ਕੇ ਤੁਰੇ ਹੋਵਾਂਗੇ ਕਦੀ ਬਰਫ਼ ਦੇ ਉੱਤੇ
ਜਿੰਨੀਆਂ ਠੋਕਰਾਂ ਖਾਧੀਆਂ ਨੇ ਗਫ਼ਲਤ 'ਚ
ਉਸ ਨੂੰ ਵੀ ਤਾਂ ਲੱਗੀਆਂ ਹੋਣਗੀਆਂ

ਨੁਕੀਲੇ ਪੱਥਰਾਂ ਨਾਲ
ਛਿਲ ਗਿਆ ਹੋਣਾ ਜਿਸਮ ਉਸ ਦਾ
ਜਿਸ 'ਤੇ ਲੇਪ ਦਿੱਤੀ ਹੋਵੇਗੀ
ਕਦੇ ਅਸੀਂ ਵੀ ਕੁਝ ਪਾਲਿਸ਼
ਸਵੇਰੇ ਨਵੇਂ ਸਫ਼ਰ 'ਤੇ
ਤੁਰਨ ਤੋਂ ਕੁਝ ਪਹਿਲਾਂ

ਰੋ ਪਏ ਹੋਣਗੇ
ਕਦੇ ਦਿਨ ਭਰ ਦੇ ਕੱਸੇ ਹੋਏ ਤਸਮੇਂ
ਕਦੇ ਕਾਹਲੀ 'ਚ ਲਾਪਰਵਾਹੀ ਨਾਲ
ਜਦ ਢਿੱਲੇ ਬੱਝੇ ਹੋਣਗੇ
ਖੁੱਲ੍ਹ ਕੇ ਲਟਕਦੇ ਅਤੇ ਲਹਿਰਾਉਂਦੇ
ਮਿੱਧੇ ਗਏ ਆਪਣੇ ਹੀ ਬੂਟਾਂ ਹੇਠ ਤਸਮੇਂ

ਛਾਤੀ 'ਚ ਖੁਭੀਆਂ ਮੇਖਾਂ ਕਰਕੇ

ਬੂਟਾਂ ਦੇ ਤਲਿਆਂ ਦੀ
ਖ਼ਾਮੋਸ਼ੀ 'ਚ ਅਰਜ਼ਾਟ ਵੀ ਹੋਣੈਂ

ਪਰ ਜੋ ਅੱਜ ਕੁਰਲਾ ਕੇ ਲੀੜਿਆਂ ਨੇ ਕਿਹਾ
ਉਸ ਨੂੰ ਸੁਣ ਪਸ਼ੇਮਾਨ ਤੂੰ ਵੀ ਏਂ, ਮੈਂ ਵੀ
ਉੱਠੋ, ਲੀੜੇ ਪਹਿਨ ਕੇ ਘਰ ਚਲੀਏ
ਤੂੰ ਆਪਣੇ ਘਰ, ਤੇ ਮੈਂ ਆਪਣੇ !

## ਦੁੱਖ ਵਰਗਾ ਸੁਖ

ਤੇਰਾ ਦੁੱਖ
ਮੇਰੇ ਨਾਲੋਂ ਜ਼ਿਆਦਾ ਸੀ
ਮੈਂ ਛੱਡ ਦਿੱਤਾ ਮਿਲਣਾ

ਹਾਲੀ ਵੀ ਵੱਡਾ ਸੀ ਮੇਰੇ ਸੁਖ ਨਾਲੋਂ
ਤੇਰਾ ਦੁੱਖ
ਮੈਂ ਗੱਲ ਕਰਨੀ ਵੀ ਛੱਡ ਦਿੱਤੀ

ਹੁਣ ਜਦ ਕਿ
ਨਾ ਮੈਂ ਮਿਲਦਾ ਹਾਂ ਉਸ ਨੂੰ
ਨਾ ਉਸ ਨਾਲ ਮੇਰੀ ਗੱਲ ਹੁੰਦੀ ਏ

ਮੇਰੇ ਦੁੱਖ ਵਰਗਾ ਹੀ ਏ
ਤੇਰਾ ਸੁਖ।

## ਕੋਈ ਕਿਸੇ ਹੋਰ ਨੂੰ ਕਿੰਝ ਚਾਹ ਸਕਦਾ ਏ

ਆਪਣਿਆਂ ਦੇ ਦੁੱਖ ਤੋਂ
ਜਦ ਹਾਰ ਜਾਂਦੇ ਨੇ ਸਾਡੇ ਸੁਖ
ਕੋਈ ਕਿਸੇ ਹੋਰ ਨੂੰ ਕਿੰਝ ਚਾਹ ਸਕਦਾ ਏ
ਚਾਹਤ ਦੇ ਸੁਖ ਨਾਲੋਂ ਵੱਡਾ ਹੋਣ ਲੱਗਦਾ ਏ ਜਦ
ਆਪਣਿਆਂ ਦੀ ਚਾਹਤ ਦੇ ਵੰਡ ਹੋ ਜਾਣ ਦਾ ਦੁੱਖ
ਕੋਈ ਕਿਸੇ ਹੋਰ ਨੂੰ ਕਿੰਝ ਪਿਆਰ ਕਰ ਸਕਦਾ ਏ

ਕਿਸੇ ਹੋਰ ਨੂੰ ਪਿਆਰ ਕਰਨ ਦੇ ਸੁਖ ਨਾਲੋਂ
ਵੱਧ ਡੂੰਘਾ ਹੋਣ ਲੱਗਦਾ ਏ ਜਦ
ਆਪਣਿਆਂ ਦੇ ਪਿਆਰ 'ਤੇ ਪੈਣ ਵਾਲੇ ਡਾਕੇ ਦਾ ਦੁੱਖ
ਤਾਂ ਮੌਤ ਨੂੰ ਗਲ ਲਾਣ ਦੀ ਗੱਲ ਹੋਣ ਲੱਗਦੀ ਏ

ਮੌਤ ਨੂੰ ਗਲ ਲਾਣ ਦੀ ਗੱਲ ਸੁਣ ਕੇ ਹੀ
ਮੁਰਝਾਣ ਲੱਗਦੇ ਨੇ ਜਦ
ਚਾਹਤ ਅਤੇ ਪਿਆਰ ਦੇ ਸੁਖ
ਭਲਾ ਐਸੀ ਹਾਲਤ 'ਚ ਕੋਈ ਕਿਸੇ ਨੂੰ
ਕਿੰਝ ਚਾਹ ਸਕਦਾ ਏ
ਪਿਆਰ ਦਾ ਤਾਂ ਨਾਂ ਲੈਣਾ ਵੀ ਪਾਪ ਏ।

# ਇਕ ਨਦੀ 'ਤੇ ਨਟਖਟ ਇਬਾਰਤ ਦੇ ਹਰਫ਼

ਕਿ ਮੇਰਾ ਹਾਸਾ ਤੈਨੂੰ ਨਹੀਂ ਲਗਦਾ ਉਹ ਹਾਸਾ
ਸੁਣਾਈ ਦਿੰਦਾ ਏ ਜੋ ਅਕਸਰ ਫ਼ੋਨ 'ਤੇ

ਨਾਲੇ ਕਿਹਾ ਕਿ ਬਹੁਤ ਹੀ ਕਰੂਰ ਹੋ ਜਾਂਦਾ ਹਾਂ ਮੈਂ
ਤੇਰੇ ਜਲ ਨਾਲ ਖੇਡਦੇ ਸਮੇਂ
ਕਿ ਆਪਣੇ ਚੱਪੂ ਦੀਆਂ ਬੇਰਹਿਮ ਸੱਟਾਂ ਨਾਲ
ਵਿਗਾੜ ਕੇ ਰੱਖ ਦਿੰਦਾ ਹਾਂ ਮੈਂ ਸਹੇਜ ਕੇ
ਰੱਖੀ ਹੋਈ ਤੇਰੀ ਲੈਅ
ਕਿ ਕਿੰਝ ਉਛਲਦੀ
ਟੁੱਟ ਕੇ ਤੁਪਕਾ-ਤੁਪਕਾ ਹੋ ਕੇ ਬਿਖਰ ਜਾਂਦੀ ਏ
ਤੇਰੀ ਤਰਲ ਕਾਇਆ

ਪਰ ਨਾਲ ਹੀ ਕਿਸੇ ਅਨੂਠੇ ਸੁਖ ਦਾ
ਕਰਦੀ ਹੋਈ ਜ਼ਿਕਰ ਮੁੰਦ ਲੈਂਦੀ ਏਂ ਤੂੰ ਪਲਕਾਂ ਵੀ

ਉਸ ਪਲ ਤੇਰੇ ਚਿਹਰੇ 'ਤੇ ਛਾਈ ਹਯਾ ਦੀ ਚਮਕ ਨਾਲ
ਚੁੰਧਿਆ ਜਾਂਦੀ ਏ ਇਸ ਕਦਰ ਮੇਰੀ ਨਜ਼ਰ
ਕਿ ਅੱਖਾਂ ਸਾਹਮਣੇ ਛਾਏ ਧੁੰਦਲਕੇ 'ਚ ਕੰਬਦੀ
ਇਕ ਨਟਖਟ ਇਬਾਰਤ ਦੇ ਹਰਫ਼
ਮੇਰੇ ਕੋਲੋਂ ਉਠਾਏ ਨਹੀਂ ਉਠਦੇ।

## ਮਿਲਦੇ ਵਿਛੜਦੇ

ਤੂੰ ਕਿਹਾ ਕਿ ਭੁੱਲ ਗਈ ਤੂੰ
ਮੇਰੇ ਕੋਲੋਂ ਮੇਰੀ ਜ਼ਬਾਨ ਦੀ ਵਰਣਮਾਲਾ ਦੇ
ਅੱਖਰ ਲਿਖਾ ਕੇ ਲੈ ਜਾਣਾ

ਕੈਮਰਾ ਸੀ ਜਦ ਕਿ ਤੇਰੇ ਕੋਲ
ਨਹੀਂ ਯਾਦ ਰਿਹਾ ਪਰ ਮੇਰੀ ਫੋਟੋ ਖਿੱਚਣਾ

ਭੁੱਲ ਗਈ ਇਹ ਵੀ ਪੁੱਛਣਾ
ਫੇਰ ਕਦ ਮਿਲਾਂਗੇ

ਜਾਂਦੀ ਵੇਰ ਜਦ ਕਿ ਤੂੰ ਤਾਂ
ਪਰਤ ਕੇ ਵੀ ਤੱਕਿਆ
ਵਿਛੜਦੇ ਵਕਤ ਆਪਣਾ
ਹੱਥ ਲਹਿਰਾਣਾ ਨਹੀਂ ਭੁੱਲੀ
ਮਿਲਣ ਦੇ ਵਕਤ ਹੀ ਕਿਉਂ
ਸਭ ਗੱਲਾਂ ਭੁੱਲ ਜਾਂਦੀ ਏਂ ?

## ਨੌਟੀ

੧.

ਨੌਟੀ ਸੰਗਲੀ ਨਾਲ ਨਾ ਬੱਝਾ ਰਹਿਣਾ ਚਾਹੇ
ਛੇਤੀਂ ਮੁਕਤ ਕਰੋ ਦੀ ਲੰਮੀ ਰਟ ਲਾਉਂਦਾ ਏ
ਦੇਰ ਹੋ ਜਾਵੇ ਤਾਂ ਉਹ ਡਾਢੀ ਖੱਪ ਪਾਉਂਦਾ ਏ

ਮੁਕਤ ਹੋਣ ਦੇ ਬਾਵਜੂਦ
ਜੀਕਣ ਮੁਕਤੀ 'ਤੇ ਸ਼ੱਕ ਰਹਿੰਦਾ ਏ
ਪਹਿਲਾਂ ਫਰਸ਼ 'ਤੇ ਡਿੱਗੀ ਪਈ
ਸੰਗਲੀ ਨੂੰ ਉਹ ਸੁੰਘਦਾ ਏ
ਪੱਕ ਹੋ ਜਾਣ 'ਤੇ ਸਿੱਧਾ ਲਾਅਨ ਦਾ ਰੁਖ਼ ਕਰਦਾ ਏ

ਦੌੜ ਲਗਾਵੇ
ਲੋਟ-ਪੋਟ ਹੋ ਕੇ ਮੁਕਤੀ ਦਾ ਜਸ਼ਨ ਮਨਾਵੇ
ਮਿੱਟੀ ਪੁੱਟੇ ਧੂੜ ਉਡਾਵੇ
ਧੂੜ ਨਾਲ ਲੱਥ-ਪੱਥ ਹੋ ਜਾਵੇ

ਜਦ ਅਚਾਨਕ ਰੇਲ ਦਾ ਇੰਜਣ ਹੇਕ ਲਾਉਂਦਾ ਏ
ਨੌਟੀ ਉਸ ਦੇ ਸੁਰ ਨਾਲ ਸੁਰ ਮਿਲਾਉਂਦਾ ਏ
ਦੇਖ ਕੇ ਮੈਨੂੰ ਅਕਸਰ ਹੀ ਚੁੱਪ ਕਰ ਜਾਂਦਾ ਏ

੨.

ਨੌਟੀ ਦਿਨ-ਰਾਤ ਤਨਹਾ ਰਹਿ ਕੇ ਉਕਤਾ ਜਾਵੇ
ਨਾਲ ਆਪਣੇ ਖੇਡਣ ਲਈ ਕੋਈ ਸੰਗ ਚਾਹੁੰਦਾ ਏ
ਬੱਚਾ ਦਿਸ ਪੈਂਦਾ ਏ ਤਾਂ ਲੁੱਡੀਆਂ ਪਾਉਂਦਾ ਏ

ਬੱਚੇ ਸਾਡੇ ਤਾਂ ਸੁਖ ਨਾਲ ਪੜ੍ਹ-ਲਿਖ ਕੇ
ਪਰਦੇਸ ਗਏ ਨੇ

ਇਕਲਾਪੇ ਦੇ ਵੱਢ-ਖਾਣੇ ਪਲ
ਨੌਟੀ ਦੇ ਹੁਣ ਪੇਸ਼ ਪਏ ਨੇ

ਮੈਂ ਤੇ ਨਿਰਮਲ ਸ਼ਾਮ ਨੂੰ ਜਦ ਕੰਮ ਤੋਂ ਮੁੜਦੇ ਹਾਂ
ਦੂਰੋਂ ਹੀ ਸਾਡੇ ਵਾਹਨ ਦੀ 'ਵਾਜ ਪਛਾਣ ਲਏਗਾ
ਗੇਟ ਖੁੱਲ੍ਹਣ ਸਾਰ ਦੇਖ ਕੇ ਝੱਈਆਂ ਲੈ-ਲੈ ਪਏਗਾ
ਵਾਹਨ ਪਾਰਕ ਕਰਨਾ ਵੀ ਮੁਸ਼ਕਲ ਕਰ ਦੇਵੇਗਾ

ਪਹਿਲਾਂ ਉਸ ਦੀ ਸੁਧ ਲਈਏ
ਉਹ ਇਹ ਚਾਹੁੰਦਾ ਏ
ਪੰਜੇ ਚੁੱਕ ਕੇ ਲੱਕ ਤਕ ਅੱਪੜ ਜਾਂਦਾ ਏ
ਲੱਤਾਂ ਨੂੰ ਜੱਫਾ ਪਾਉਂਦਾ ਏ
ਸਿਰ 'ਤੇ ਹੱਥ ਫਿਰਾਏ ਬਿਨਾਂ ਅਸ਼ਾਂਤ ਰਹੇਗਾ
ਭੋਜਨ ਦਾ ਪ੍ਰਬੰਧ ਕਰੋ ਬਈ, ਤੁਰੰਤ ਕਹੇਗਾ

੩.
ਨੌਟੀ ਨੂੰ ਖੇਡਣ
ਜਾਂ ਚੱਬਣ ਲਈ ਕੋਈ ਸ਼ੈਅ ਚਾਹੀਦੀ
ਗੇਂਦ ਹੋਵੇ, ਲਕੜੀ
ਜਾਂ ਹੋਵੇ ਕੱਪੜੇ ਦਾ ਮਾਮੂਲੀ ਟੋਟਾ
ਕੁਝ ਨਾ ਮਿਲੇ ਤਾਂ ਖੇਡਣ ਲਈ
ਕਾਫ਼ੀ ਹੈ ਉਸ ਦੇ ਭੋਜਨ ਦਾ ਭਾਂਡਾ

ਖੇਡ ਆਪਣੀ ਦੇ ਪ੍ਰਦਰਸ਼ਨ ਲਈ
ਉਸ ਨੂੰ ਇਕ ਦਰਸ਼ਕ ਚਾਹੀਦਾ
ਦਰਸ਼ਕ ਸਾਹਵੇਂ ਗੇਂਦ ਉਛਾਲੇ, ਭਾਂਡਾ ਰੇੜ੍ਹੇ
ਕੱਪੜੇ ਜਾਂ ਲੱਕੜੀ ਦੇ ਨਾਲ ਉਹ
ਕਈ ਅਨੋਖੇ ਕਰਤਬ ਕਰਦਾ

ਖੇਡ-ਖੇਡ ਵਿਚ ਗਮਲੇ ਦੀ ਮਿੱਟੀ ਕੱਢ ਸੁੱਟਦਾ
ਲਾਅਨ 'ਚ ਟੋਏ ਪੁੱਟ ਛੱਡਦਾ
ਹਟਕਣ 'ਤੇ ਗ਼ੁੱਸੇ ਦਾ ਵੀ ਇਜ਼ਹਾਰ ਕਰੇਗਾ

ਇੱਲਤ ਕਰਕੇ ਲੁਕ ਜਾਵਣ ਦੀ ਅਕਲ ਹੈ ਉਸ ਨੂੰ
ਭੇਤ ਖੁੱਲ੍ਹਣ 'ਤੇ ਆਪਣੇ ਨਾਲ
ਹੋਣ ਵਾਲੀ ਕੁਪੱਤ ਤੋਂ ਡਰਦਾ ਏ
ਲੇਕਿਨ ਅਗਲੀ ਵੇਰ ਉਹ ਫੇਰ ਇੱਲਤ ਕਰਦਾ ਏ

੪.
ਠੰਡ ਦੀ ਰੁੱਤੇ
ਦਰੀ ਪੁਰਾਣੀ, ਘਸਿਆ ਬਿਸਤਰ-ਬੰਨ੍ਹ
ਬੋਰੀ ਨਵੀਂ-ਨਕੋਰ ਸਣੇ
ਬਣੇ ਜਿੰਨੇ ਨੌਟੀ ਦੇ ਆਸਣ

ਖ਼ਬਤ 'ਚ ਉਸ ਨੇ ਸਭ ਦਾ ਹੀ
ਹਸ਼ਰ ਇਕ ਕੀਤਾ
ਚਿੱਥ-ਚਿੱਥ ਕੇ, ਖਿੱਚ-ਖਿੱਚ ਕੇ
ਸੁੱਟੇ ਕਰਕੇ ਫੀਤਾ-ਫੀਤਾ
ਠੰਡ ਉਤਰੀ ਏ, ਏਸ ਵਰ੍ਹੇ
ਮੁੜ ਨੌਟੀ ਦੇ ਆਸਣ ਦੀ ਚਿੰਤਾ
ਲੱਭ ਰਹੀ ਏ ਨਿਰਮਲ ਘਰ ਦੇ ਨਿੱਕ-ਸੁੱਕ ਵਿਚੋਂ

ਘਸਿਆ ਕੋਈ ਗਿਲਾਫ਼ ਜਾਂ ਇਕ-ਅੱਧ ਬੋਰੀ
ਇਸ ਤੋਂ ਪਹਿਲਾਂ ਕਿ ਪਏ ਕੜਾਕੇਦਾਰ ਠੰਡ ਮੁੜ ਕੋਰੀ !

੫.
ਸੂਰਜ ਦੀਆਂ ਕਿਰਨਾਂ
ਉਣ ਰਹੀਆਂ ਜੋ ਨਿੱਘ ਦੀ ਚਾਦਰ
ਤਾਣ ਕੇ ਸੁੱਤਾ ਪਿਆ ਏ ਨੌਟੀ

ਭੌਂਕ-ਭੌਂਕ ਕੇ ਹੰਭ ਗਈ ਏ ਠੰਢ ਕੁਪੱਤੀ
ਪਰ ਨੌਟੀ ਨਾ ਕੰਨ ਹਿਲਾਵੇ
ਕਿਰਨ ਕੋਈ ਜਦ ਕੰਨ 'ਚ ਉਸ ਦੇ
ਕੰਨਾ-ਮੁੰਨਾ ਕੁਰਰ ਕਰੇ, ਸਤਾਵੇ
ਨੌਟੀ ਪੰਜਾ ਮਾਰ ਹਟਾਵੇ

ਕਦੀ ਉਹ ਦੰਦਾਂ ਹੇਠ ਦਬਾਵੇ

ਸੂਰਜ ਦੀਆਂ ਕਿਰਨਾਂ
ਕੋਸੀਆਂ ਚੋਭਾਂ
ਨੌਟੀ ਨਾਲ ਮਖ਼ੌਲ ਕਰਦੀਆਂ

ਨੌਟੀ ਦੀ ਘੂਰੀ ਤੋਂ ਡਰਦੀਆਂ
ਮਾਰ ਛੜੱਪਾ ਦੂਰ ਖੜ੍ਹਦੀਆਂ
ਕਿ ਨੌਟੀ ਗੁੱਰਰਾਵੇ
ਪਰ ਨੌਟੀ ਤਾਂ ਮਨ ਹੀ ਮਨ ਮੁਸਕਾਵੇ

ਕਿਰਨਾਂ ਨੇ ਜਦ ਉਣ ਕੇ ਸੁੱਟੀ
ਉਸ ਮੂਹਰੇ ਧੁੱਪ ਦੀ ਇਕ ਕਾਤਰ
ਚੁੱਕ ਕੇ ਨੌਟੀ ਨੱਠ ਪਿਆ ਏ

ਜੇ ਕੋਈ ਉਸ ਨੂੰ ਫੜਨਾ ਚਾਹਵੇ
ਦਏ ਝਕਾਨੀ, ਹੱਥ ਨਾ ਆਵੇ

ਧੁੱਪ ਦੀ ਉਸ ਕਾਤਰ ਨੂੰ ਨੌਟੀ
ਕਦੀ ਉਛਾਲੇ, ਕਦੀ ਝੰਜੋੜੇ
ਕਦੇ ਸਿਰਫ਼ ਦੰਦਾਂ ਵਿਚ ਘੁੱਟ ਕੇ
ਡਟ ਕੇ ਖੜ੍ਹ ਜਾਵੇ

ਕਿਹੜਾ ਹੈ ਬਈ ਲਾਲ ਮਾਈ ਦਾ
ਆਵੇ, ਫੜ ਕੇ ਦਿਖਲਾਵੇ !

## ਕੁੱਤਾ ਭੌਂਕ ਰਿਹਾ ਏ

ਮੈਂ ਤਾਂ ਪ੍ਰੇਮ ਦੇ ਪਾਸ਼ 'ਚ ਬੱਝ ਕੇ ਹੀ
ਪਿਆ ਰਹਿੰਦਾ ਹਾਂ
ਚਾਹ ਕੇ ਵੀ ਮੈਂ ਦੌੜ ਸਕਾਂ ਨਾ
ਖੜ੍ਹਾ ਰਹਿੰਦਾ ਹਾਂ
ਫੇਰ ਵੀ ਗਲ 'ਚ ਪਾ ਕੇ ਰੱਸੀ
ਬੰਨ੍ਹ ਕੇ ਰੱਖਣ ਦੀ ਤੁਕ ਸਮਝ ਨਾ ਆਵੇ
ਕਿਉਂ ਵਿਸ਼ਵਾਸ ਨਹੀਂ ਮੇਰੇ 'ਤੇ
ਜਾਂ ਵਿਸ਼ਵਾਸ ਨਹੀਂ ਏ ਖ਼ੁਦ 'ਤੇ ਉਸ ਨੂੰ
ਮਾਣ ਨਾਲ ਜਿਹੜਾ ਇਨਸਾਨ ਕਹਾਵੇ

ਰੋਟੀ ਦੀ ਹੀ ਭੁੱਖ ਜੇ ਹੁੰਦੀ
ਕਿਤਿਉਂ ਕੁਝ ਵੀ ਕੁਰੇਲ-ਕਰਾਲ ਕੇ
ਖਾ ਕੇ ਮੈਂ ਜੀਅ ਲੈਂਦਾ
ਕਿਸੇ ਵੀ ਨਾਲੀ ਜਾਂ ਛੱਪੜ 'ਚੋਂ
ਮੈਂ ਪਾਣੀ ਪੀ ਲੈਂਦਾ

ਇਨਸਾਨਾਂ ਸੰਗ
ਨਾਤਾ ਮੇਰਾ ਨਵਾਂ ਨਹੀਂ ਏ
ਬੰਦਿਆਂ ਨੂੰ ਵੀ
ਨਾਲ ਮੇਰੇ ਨਿਸਬਤ ਹੈ ਬੜੀ ਪੁਰਾਣੀ
ਡੀਂਗਾਂ ਮਾਰਨ ਦਾ ਮੇਰਾ ਸੁਭਾਅ ਨਹੀਂ ਏ
ਕੁਦਰਤ ਦਾ ਜਾਇਆ ਹਾਂ ਮੈਂ ਵੀ
ਮਾਂ ਦੇ ਸੰਗ-ਸਾਥ 'ਚ ਮੈਨੂੰ ਕੋਈ ਥੁੜ੍ਹ ਨਹੀਂ ਏ

ਕੇਵਲ ਇਨਸਾਨਾਂ ਦੀ

ਸੋਹਬਤ 'ਚ ਰਹਿਣਾ ਚਾਹੁੰਦਾ ਹਾਂ
ਕਾਰਣ ਮੇਰੇ ਨਾਲੋਂ ਬਿਹਤਰ
ਖ਼ੁਦ ਇਨਸਾਨ ਜਾਣਦਾ
ਮੈਂ ਬੋਲਾਂਗਾ ਤਾਂ ਆਖੋਗੇ, ਕੁੱਤਾ ਭੌਂਕ ਰਿਹਾ ਏ !

## ਅਦਾਇਗੀ

ਚਲਦਾ-ਚਲਦਾ ਹੀ ਸਿੱਕਾ ਜੋ ਖੋਟਾ ਹੋਇਆ
ਨਵੇਂ ਸਿੱਕੇ 'ਚ ਇਕ ਰੋਜ਼ ਢਲ ਜਾਵੇਗਾ
ਜੋ ਬਲਿਆ ਨਹੀਂ ਉਹ ਬੁਝੇਗਾ ਵੀ ਕੀ
ਬਲ ਕੇ ਬੁਝਦਾ ਏ ਜੋ ਮੁੜ ਕੇ ਬਲ ਜਾਵੇਗਾ

ਬਲਣ ਵਾਲੇ ਹੀ ਦੀਪਕ ਬੁਝੇ ਨੇ ਸਦਾ
ਕੀ ਬੁਝਣਾ ਉਨ੍ਹਾਂ ਦਾ ਜੋ ਬਲਦੇ ਨਹੀਂ
ਤੁਰਨ ਵਾਲੇ ਹੀ ਉਸ ਪਾਰ ਪਹੁੰਚੇ ਸਦਾ
ਕਿੱਥੇ ਪਹੁੰਚਣਗੇ ਜੋ ਲੋਕ ਤੁਰਦੇ ਨਹੀਂ

ਨਿੱਤ ਰੁੱਖਾਂ 'ਤੇ ਫੁੱਟਣ ਲਗਰਾਂ ਨਵਲ
ਗ਼ੌਰ ਨਾਲ ਦੇਖੋ ਰਚਨਾ ਦੀਆਂ ਬਾਰੀਕੀਆਂ
ਨਾਲ ਤੀਰਾਂ ਦੇ ਸੂਰਜ ਨਿੱਤ ਤਰਕਸ਼ ਭਰੇ
ਨਿੱਤ ਕਰਦਾ ਏ ਛਲਣੀ ਉਹ ਤਾਰੀਕੀਆਂ

ਸਿਰਫਿਰੀਆਂ ਖ਼ਿਜ਼ਾਵਾਂ ਲੱਖ ਕੋਸ਼ਿਸ਼ ਕਰਨ
ਸਬਜ਼ ਹੋਵਣ ਦੀ ਤੌਫ਼ੀਕ ਜਾਂਦੀ ਨਹੀਂ
ਅੱਖ ਰੁੱਖਾਂ ਦੀ ਮੁੜ ਕੇ ਨਾ ਖੁੱਲ੍ਹੇ ਕਦੀ
ਨੀਂਦ ਐਸੀ ਉਨ੍ਹਾਂ ਨੂੰ ਕਦੇ ਆਉਂਦੀ ਨਹੀਂ

ਮਹਿਜ਼ ਮਰ ਜਾਣ ਨਾਲ ਮੌਤ ਹੁੰਦੀ ਨਹੀਂ
ਮੌਤ ਹੁੰਦੀ ਏ ਜੀਣ ਤੋਂ ਜੇ ਡਰ ਜਾਣ ਉਹ
ਬੀਜ ਉਨ੍ਹਾਂ ਦੇ ਹਿਫ਼ਾਜ਼ਤ ਨਾਲ ਰੱਖਿਆ ਕਰੋ
ਖਿੜੇ ਰਹਿਣ ਦੀ ਕੋਸ਼ਿਸ਼ 'ਚ ਮੁਰਝਾਣ ਜੋ

ਜ਼ਿੰਦਗੀ ਲੰਮੀ ਅਵਧੀ ਦਾ ਇਕ ਕਰਜ਼ ਸੀ
ਜ਼ਿੰਦਗੀ ਦੇ ਕੇ ਮੈਂ ਉਹ ਚੁਕਾ ਵੀ ਦਿੱਤਾ
ਮੌਤ ਇਸ ਨੂੰ ਕਹਿੰਦੇ ਹੋ, ਕਹਿੰਦੇ ਰਹੋ
ਮੈਂ ਤਾਂ ਕਰਜ਼ੇ ਦਾ ਕਾਗਜ਼ ਜਲਾ ਵੀ ਦਿੱਤਾ।

## ਤਰਬਾਂ

ਕੋਲ ਮੇਰੇ ਤੇਰਾ ਫ਼ੋਨ ਨੰਬਰ ਨਹੀਂ ਸੀ
ਕਿਤਿਓਂ ਫੜਨਾ ਹੀ ਸੀ
ਕੁਝ ਤਾਂ ਕਰਨਾ ਹੀ ਸੀ

ਫ਼ੋਨ 'ਤੇ ਜਦ ਨੰਬਰ ਮਿਲਾਇਆ
ਤਾਂ ਮੈਂ ਸੁਣਿਆ
'ਕਿਰਪਾ ਕਰਕੇ ਨੰਬਰ ਜੋ
ਡਾਇਲ ਕੀਤਾ ਜਾਂਚ ਲਵੋਂ'
ਜਿੰਨੇ ਗੁਜ਼ਰੇ ਹੋਏ ਸਾਲ ਸਨ
ਮੇਰੇ 'ਤੇ ਹੱਸਣ ਲੱਗ ਪਏ
ਦਿਨ ਜੁਦਾਈ ਦੇ ਤਾਅਨੇ ਜਿਹੇ
ਕੱਸਣ ਲੱਗ ਪਏ

ਫਿਰ ਅਚਾਨਕ ਹੀ ਨੰਬਰ ਤੇਰਾ ਮਿਲ ਗਿਆ
ਤੇਰੀ ਆਵਾਜ਼ ਲਫ਼ਜ਼ਾਂ 'ਚ ਢਲਣ ਲਗ ਪਈ
ਫਿਰ ਤਾਂ ਲਫ਼ਜ਼ਾਂ ਦੀਆਂ
ਉਡਣ ਲੱਗੀਆਂ ਤਿੱਤਲੀਆਂ
ਬਰਫ਼ ਖ਼ਾਮੋਸ਼ੀਆਂ ਦੀ ਪਿਘਲਣ ਲਗ ਪਈ

ਬਾਗ਼ 'ਚ ਜਿੰਨੀਆਂ ਕਲੀਆਂ ਸੀ
ਸਭ ਖਿੜ ਗਈਆਂ
ਪਰਤ ਕੇ ਆ ਗਈਆਂ ਸਭ ਰੰਗੀਨੀਆਂ
ਮੁੜ ਸੁਰੀਧਾਂ ਨੂੰ ਜਿੰਦਾਂ ਹੋਣ ਪਰ ਲਗ ਗਏ
ਮੁੜ ਪੌਣਾਂ ਨੇ ਛੇੜੀਆਂ ਹੋਣ ਸਾਰੰਗੀਆਂ

ਧੂੜ ਦਰਪਣ 'ਤੇ ਜਿੰਨੀ ਸੀ ਸਭ ਛਟ ਗਈ

ਮੁੜ ਚਾਹਤ ਦਾ ਚਿਹਰਾ ਚਮਕਣ ਲਗ ਪਿਆ
ਮੁੜ ਪਰਿੰਦੇ ਦਰੱਖ਼ਤਾਂ ਦੀ ਜਾਨਬ ਮੁੜੇ
ਮੁੜ ਕੇ ਖ਼ਾਮੋਸ਼ ਜੰਗਲ ਚਹਿਕਣ ਲਗ ਪਿਆ

ਮੁੜ ਕੇ ਪੈਰਾਂ ਨੂੰ ਰਸਤੇ ਬੁਲਾਵਣ ਲੱਗੇ
ਬੇਸ਼ੱਕ ਬਰਫ਼ ਟੁੱਟਣ ਨੂੰ ਜ਼ਮਾਨੇ ਲੱਗੇ
ਦਰਦ ਲੈਣ ਲਗ ਪਿਆ ਮੁੜ ਕੇ ਅੰਗੜਾਈਆਂ
ਚੈਨ-ਓ-ਆਰਾਮ ਦਾਮਨ ਛੁਡਾਵਣ ਲੱਗੇ

ਸਾਜ਼ ਦਿਲ ਦਾ ਜੋ ਵਰ੍ਹਿਆਂ ਤੋਂ ਖ਼ਾਮੋਸ਼ ਸੀ
ਤਰਬਾਂ ਉਸ ਦੀਆਂ ਨੂੰ ਮੈਂ
ਮੁੜ ਹਿਲਾ ਕਿਉਂ ਦਿੱਤਾ
ਮੈਂ ਨਹੀਂ ਜਾਣਦਾ, ਮੈਂ ਨਹੀਂ ਜਾਣਦਾ
ਸਭ ਗਿਲਿਆਂ ਨੂੰ ਆਖ਼ਰ
ਭੁਲਾ ਕਿਉਂ ਦਿੱਤਾ।

## ਅਮਰੀਕਾ

ਇਕ ਫੋੜਾ ਏ
ਵੱਖੀ 'ਤੇ ਜ਼ਮੀਨ ਦੀ
ਚਸ-ਚਸ ਕਰ ਰਹੀ ਏ
ਨਸ-ਨਸ ਜ਼ਮੀਨ ਦੀ

ਚਾਹੁੰਦਾ ਏ ਦਰਦ ਦੀ
ਜ਼ਬਾਨ ਰਹੇ ਮੂਰਛਤ
ਧੌਂਸ ਐਸੀ ਕਿਤੇ ਕੋਈ
ਆਹ ਵੀ ਨਾ ਭਰ ਸਕੇ

ਦਰਦ ਤੋਂ ਨਿਜਾਤ ਦੀਆਂ
ਕੋਸ਼ਿਸ਼ਾਂ ਦੇ ਹੱਥ ਵੀ
ਵੱਢ ਕੇ ਸੁੱਟ ਦੇਣਾ
ਚਾਹੁੰਦਾ ਏ ਬੇਈਮਾਨ

ਹੱਥ ਜਦ ਤੋਂ
ਸਾਧਣ ਲਗ ਪਏ ਜ਼ਰਾਹ ਵੀ
ਦਰਕਣ ਲੱਗ ਪਿਆ ਏ
ਘੁਮੰਡ ਬੇਈਮਾਨ ਦਾ।

## ਉਸਤਾਦ

ਹਾਲੀ ਕਿ ਪਛਤਾਉਣ ਲਈ ਤਾਂ
ਕਦੀ ਸ਼ਾਗਿਰਦਾਂ ਨੂੰ ਨਹੀਂ ਕੁੱਟਦਾ
ਪਰ ਜਦ ਵੀ ਕੁੱਟਦਾ ਏ
ਤਾਂ ਕੁੱਟ ਖਾਧੇ ਬੱਚਿਆਂ ਦੇ ਰੁਆਂਸੇ ਚਿਹਰੇ
ਦੇਖ ਕੇ ਪਛਤਾਉਂਦਾ ਏ

ਜਾਣਦਾ ਏ ਕਿ ਕੁੱਟੇਗਾ ਤਾਂ
ਡਰੇ ਸਹਿਮੇ ਮਾਸੂਮ ਚਿਹਰੇ
ਸੁਪਨੇ 'ਚ ਵੀ ਉਸ ਦਾ ਪਿੱਛਾ ਕਰਨਗੇ
ਫੇਰ ਵੀ ਸਕੂਲ 'ਚ ਬੱਚਿਆਂ ਨੂੰ ਚੰਡਦਾ ਏ
ਆਪਣੇ ਬੱਚਿਆਂ ਵਾਂਗ।

## ਅਰਥ

ਅਰਥ ਲੁਕਿਆ ਹੋਇਆ ਸੀ
ਸ਼ੈਅ ਦੇ ਸੁਆਦ 'ਚ
ਮੈਂ ਚੱਖ ਕੇ ਲੱਭਿਆ

ਉਹ ਤਾਂ ਘੁਲਿਆ ਹੋਇਆ ਸੀ
ਇਕ ਸ਼ੈਅ 'ਚ
ਫੜਿਆ ਮੈਂ ਨਿਤਾਰ ਕੇ

ਰੰਗ ਹੀ
ਇਕ ਸ਼ੈਅ ਦਾ ਅਰਥ ਸੀ

ਇਕ ਸ਼ੈਅ 'ਚ
ਉਸ ਦੀ ਚਮਕ ਨਾਲ
ਚੁੰਧਿਆ ਗਈਆਂ ਅੱਖੀਆਂ
ਇਕ ਸ਼ੈਅ 'ਚ ਸੀ ਉਹ ਨ੍ਹੇਰ-ਘੁੱਪ

ਅਰਥ ਚੀਖ਼ ਰਿਹਾ ਸੀ
ਇਕ ਸ਼ਬਦ 'ਚ
ਮੈਂ ਸੁਣਿਆ, ਉਸ ਦਾ ਸੰਨਾਟਾ ਵੀ

ਅਰਥ
ਆਸਮਾਨ 'ਚ ਮੈਂ ਵੇਖਿਆ
ਉੱਡਦਾ
ਇਕ ਪੰਛੀ ਦੇ ਪਰਾਂ 'ਚ

ਅਰਥ ਮਹਿਕ ਰਿਹਾ ਸੀ
ਇਕ ਫੁੱਲ 'ਚ

ਮੈਂ ਸੁੰਘਿਆ
ਫੇਰ ਇਕ ਅਰਥ ਉਸ ਦੇ
ਵਾਲਾਂ 'ਚ ਮੈਂ ਟੁੰਗਿਆ

ਅਰਥ ਇਕ ਚਿਹਰੇ 'ਤੇ
ਬਣ ਕੇ ਹਯਾ ਸੀ ਫੈਲਿਆ।

## ਮੌਤ ਵੀ ਜਾਨਣਾ ਚਾਹੁੰਦੀ ਏ

ਮੌਤ ਵੀ ਜਾਨਣਾ ਚਾਹੁੰਦੀ ਏ
ਕਿ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ
ਜੋ ਮਰ ਚੁੱਕੇ ਹੁੰਦੇ ਨੇ
ਉਹ ਸਿਰਫ਼ ਪਤੀ ਹੀ ਕਿਉਂ ਹੁੰਦੇ ਨੇ

ਕਿਤੇ ਬਚਾਏ ਜਾਣ ਦੀ
ਕੋਸ਼ਿਸ਼ 'ਚ ਹੀ ਤਾਂ ਨਹੀਂ
ਦਮ ਤੋੜ ਦਿੰਦੇ ਪਤੀ

ਸੀਤ ਲਹਿਰ ਤੋਂ, ਲੂਅ ਤੋਂ
ਕਦੀ ਧੁੱਪ, ਕਦੀ ਬਰਸਾਤ ਤੋਂ
ਪਤੀਆਂ ਨੂੰ
ਬਚਾ ਕੇ ਰੱਖਣਾ ਚਾਹੁੰਦੀਆਂ ਨੇ ਪਤਨੀਆਂ

ਨਸ਼ਾ-ਪੱਤਾ ਤਾਂ ਦੂਰ
ਵੱਧ ਮਿੱਠੇ
ਤਿੱਖੇ ਲੂਣ ਤੋਂ ਵਰਜਦੀਆਂ ਨੇ
ਬੁੱਢੇ ਘੋੜਿਆਂ ਦੀਆਂ ਵਾਗਾਂ ਵੀ
ਘੁੱਟ ਕੇ ਫੜੀ ਰੱਖਣਾ ਚਾਹੁੰਦੀਆਂ ਨੇ

ਜਕੜ ਕੇ ਉਨ੍ਹਾਂ ਨੂੰ
ਆਪਣੀ ਬੁੱਕਲ ਦੇ ਆਕਾਰ ਦਾ
ਕਰੀ ਰੱਖਣਾ ਚਾਹੁੰਦੀਆਂ
ਕੁੱਟ-ਕੁੱਟ ਚੂਰੀਆਂ ਖੁਆਉਂਦੀਆਂ
ਪਿੰਜਰੇ 'ਚ ਪਾਈ ਰੱਖਣਾ ਚਾਹੁੰਦੀਆਂ ਨੇ

ਸ਼ਿਕਾਰੀ ਬਲਾਵਾਂ ਹੋਣ

ਬਾਹਰਲੀਆਂ ਹਵਾਵਾਂ ਹੋਣ
ਦੂਰ ਤੋਂ ਸਲਾਮ ਕਰਵਾਉਂਦੀਆਂ ਨੇ
ਜਾਦੂਗਰਨੀਆਂ ਤੋਂ ਸੁਹਾਗ ਬਚਾਉਂਦੀਆਂ ਨੇ

ਕਿਤੇ ਬਚਾਏ ਜਾਣ ਦੀ
ਇਸ ਕੋਸ਼ਿਸ਼ 'ਚ ਹੀ ਤਾਂ ਨਹੀਂ
ਦਮ ਤੋੜ ਦਿੰਦੇ ਪਤੀ

ਮੌਤ ਵੀ ਜਾਨਣਾ ਚਾਹੁੰਦੀ ਏ
ਕਿ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ
ਜੋ ਮਰ ਚੁੱਕੇ ਹੁੰਦੇ ਨੇ
ਉਹ ਸਿਰਫ਼ ਪਤੀ ਹੀ ਕਿਉਂ ਹੁੰਦੇ ਨੇ
ਕੋਈ ਹੋਰ ਕਿਉਂ ਨਹੀਂ ?

## ਬੁੱਢੇ ਸਾਹ

ਬੱਚੇ ਮਿਲਣ ਆਉਂਦੇ ਨੇ
ਸਾਹ ਆਉਂਦਾ ਏ
ਚਲੇ ਜਾਣ ਬੱਚੇ ਤਾਂ
ਘੁਟਣ ਲਗਦਾ ਏ ਸਾਹ

ਬੁਢਾਪੇ 'ਚ
ਵੱਖ ਹੋਣ ਲਗਦਾ ਏ
ਜਦ ਹੱਡਾਂ ਨਾਲੋਂ ਮਾਸ

ਪਿੰਡੇ 'ਚੋਂ ਆਉਣ ਲਗਦਾ ਏ
ਹੋਰ ਹੀ ਤਰ੍ਹਾਂ ਦਾ ਮੁਸ਼ਕ ਜਿਹਾ
ਮੂੰਹ 'ਚੋਂ ਵੀ
ਹਵਾੜ੍ਹ ਜਿਹੀ ਆਉਣ ਲਗ ਪੈਂਦੀ ਏ

ਧੀਆਂ ਰਾਮ-ਸੱਤ ਬੁਲਾ ਕੇ
ਹਾਲ-ਚਾਲ ਪੁੱਛਦੀਆਂ ਨੇ
ਨਾਲ ਲਿਆਂਦੇ ਜੁਆਕਾਂ ਨੂੰ ਘੂਰਦੀਆਂ

ਪੈਰੀਂ-ਹੱਥ ਲਾਉਣ ਦੀ
ਅਦਾਕਾਰੀ ਕਰਦੇ ਨੇ ਪੁੱਤ ਵੀ

ਦੂਰ ਰਹਿ ਕੇ ਕਰਦੇ ਨੇ ਦੇਖਭਾਲ
ਪੁੱਛਦੇ-ਪੁਛਾਉਂਦੇ ਰਹਿਣ
ਰਾਜ਼ੀ-ਖ਼ੁਸ਼ੀ ਮਾਪਿਆਂ ਦੀ

ਮਿਲਣ ਆਉਂਦੇ ਨੇ ਪਰ ਜਦ ਕਦੀ
ਆਉਂਦਾ ਏ ਮਾਪਿਆਂ ਨੂੰ ਸਾਹ
ਮਿਲ ਕੇ ਮੁੜ ਜਾਂਦੇ ਨੇ ਫੇਰ ਜਦ
ਰਹਿੰਦਾ ਨਹੀਂ ਸਾਹਾਂ ਦਾ ਵਸਾਹ !

## ਧੁੱਪ ਦੀਆਂ ਲਗਰਾਂ

ਤਿੜਕ ਰਹੀ ਖ਼ਾਮੋਸ਼ੀ-ਤ੍ਰੇੜਾਂ ਸਿੰਮਦੀਆਂ
ਗ਼ੈਬ ਦੀਆਂ ਅਵਾਜ਼ਾਂ ਤ੍ਰਿਪ-ਤ੍ਰਿਪ ਚੋਂਦੀਆਂ

ਬੰਦ ਕਰਕੇ ਰੌਲ਼ਾ ਜਿਹਾ, ਮਨਾਂ ਤੂੰ ਆਪਣਾ
ਸੁਣ ਵੀ ਲੈ, ਕੀ ਕਹਿੰਦੀਆਂ ਨੇ ਖ਼ਾਮੋਸ਼ੀਆਂ

ਫਰ-ਫਰ ਕਰਦੇ ਪੱਤਰੇ ਵੀ ਮਾਹੌਲ ਦੇ
ਲਿਖ-ਲਿਖ ਭੇਜੇ ਕੁਦਰਤ ਨਵੀਆਂ ਪਾਤੀਆਂ

ਗਿਟ-ਮਿਟ ਕਰਦੇ ਤਾਰੇ, ਕੰਨ ਵਿਚ ਰਾਤ ਦੇ
ਰੜਕ ਰਹੇ ਨੇ ਜੁਗਨੂੰ ਨੈਣੀਂ ਕਾਲਖ਼ਾਂ

ਜੰਗਲ ਥਾਣੀਂ ਝਰਦੇ, ਕਣ ਉਸ਼ੇਰ ਦੇ
ਮੁੜ ਲਹਿਰਾਈਆਂ ਨੇ ਚਾਨਣ ਦੀਆਂ ਮੁੰਜਰਾਂ

ਨਾਲ ਡਾਲੀਆਂ ਪਉਣ ਕਰੇ ਅਠਖੇਲੀਆਂ
ਛਿੜਕ ਰਹੇ ਨੇ ਫੁੱਲ ਚੁਫੇਰ ਸੁਗੰਧੀਆਂ

ਧੁੱਪ ਦੀਆਂ ਲਗਰਾਂ ਲਟਕਦੀਆਂ ਦੀਵਾਰ 'ਤੇ
ਹੋਰ ਭਲਾ ਦੱਸ ਕੀ ਹੁੰਦੀਆਂ ਨੇ ਰਹਿਮਤਾਂ !

## ਸੂਰਜ ਦੇ ਰਹਿੰਦਿਆਂ

ਕੀ ਕੰਡਿਆਂ ਦੇ ਡਰ ਤੋਂ
ਫੁੱਲ ਖਿੜਨਾ ਛੱਡ ਦਿੰਦੇ ਨੇ ?
ਜਾਂ ਬਘਿਆੜਾਂ ਦੇ ਡਰ ਤੋਂ
ਹਿਰਨੀਆਂ ਬੱਚੇ ਨਹੀਂ ਜੰਮਦੀਆਂ ?

ਬਘਿਆੜ ਦੇ ਮੁਖ ਬਰਾਬਰ
ਖੁੱਲ੍ਹਦੇ ਬੇਸ਼ੱਕ
ਮਾਂਵਾਂ ਦੇ ਜਣਨ-ਅੰਗ ਵੀ

ਪਰ ਪੀੜ ਸਹਿੰਦੇ ਨੇ, ਦਿੰਦੇ ਨਹੀਂ
ਜੀਵਨ ਦਿੰਦੇ ਨੇ, ਲੈਂਦੇ ਨਹੀਂ

ਮੌਤ ਤੋਂ ਡਰ ਕੇ ਜੀਵਨ
ਟਪੂਸੀਆਂ ਮਾਰਨੀਆਂ ਭੁੱਲ ਨਹੀਂ ਸਕਿਆ
ਤਾਂ ਸਮੁੰਦਰ 'ਚ ਡਿਗ ਕੇ
ਡੁੱਬਦੀ ਰਹਿਣ ਦੇ ਬਾਵਜੂਦ
ਕਦੀ ਕਿਸੇ ਨਦੀ ਨੇ ਵੀ
ਵਗਣ ਤੋਂ ਤੋਬਾ ਨਹੀਂ ਕੀਤੀ

ਖ਼ੁਸ਼ੀ ਦੀ ਕਿਲਕਾਰੀ ਸੁਣ ਕੇ
ਗ਼ਮ ਵੀ ਮੂੰਹ ਲਮਕਾ ਕੇ ਰਹਿ ਜਾਂਦੇ ਨੇ
ਸੂਰਜ ਦੇ ਰਹਿੰਦਿਆਂ
ਹਨੇਰੇ
ਆਪਣੀਆਂ ਖੁੱਡਾਂ 'ਚੋਂ ਬਾਹਰ ਨਹੀਂ ਆਉਂਦੇ !

## ਹੋਣ ਬਾਰੇ

ਜਿਵੇਂ ਇਕ ਬੀਅ ਹੁੰਦਾ ਏ
ਫੇਰ ਬੂਟਾ
ਫੁੱਲ, ਫੇਰ ਫ਼ਲ
ਹੋ ਕੇ ਤਾਂ ਦੇਖੋ

ਫ਼ਲ, ਫੁੱਲ, ਰੁੱਖ, ਬੀਅ
ਸਿਰਫ਼ ਹੁੰਦੇ ਨੇ
ਤੇ ਹੋਣ 'ਚ ਹੁੰਦਾ ਏ ਸਭ

ਕਰਨ ਨਾਲ ਸ਼ੋਰ ਹੁੰਦਾ ਏ
ਨਾ ਕਰਨ ਨਾਲ ਜ਼ਿਆਦਾ ਸ਼ੋਰ

ਹੋਣ 'ਚ ਕੀ ਏ
ਹੋ ਕੇ ਤਾਂ ਦੇਖੋ!

## ਪਾਣੀ

੧.

ਸਮੁੰਦਰ 'ਚੋਂ ਉੱਡੇ ਪਾਣੀ
ਰਿਜ਼ਕ ਦੀ ਤਲਾਸ਼ ਵਿਚ ਨਿਕਲੇ
ਪੰਛੀ ਨਹੀਂ ਹੁੰਦੇ

ਔੜ ਮਾਰੇ ਇਲਾਕੇ ਦਾ
ਹਵਾਈ ਸਰਵੇਖਣ ਕਰਨ ਨਿਕਲੇ
ਸਰਕਾਰ ਦੇ ਨੁਮਾਇੰਦੇ ਵੀ ਉਹ ਨਹੀਂ ਹੁੰਦੇ

ਸਮੁੰਦਰ 'ਚੋਂ ਉੱਡੇ ਪਾਣੀ ਤਾਂ
ਹਸਬੇ-ਮਾਮੂਲ ਰਾਹਤ ਵੰਡਣ ਨਿਕਲੇ
ਫਰਿਸ਼ਤੇ ਹੁੰਦੇ ਨੇ

ਹਵਾਈ ਮਾਰਗ ਥੀਂ
ਰਿਜ਼ਕ ਵਰਤਾ ਕੇ ਵੀ
ਉਹ ਥਲ ਮਾਰਗ ਥੀਂ ਖ਼ਜ਼ਾਨੇ ਰਿਜ਼ਕ ਦੇ
ਰੋੜ੍ਹ ਕੇ ਮੁੜ ਘਰ ਲੈ ਜਾਂਦੇ ਨੇ

ਸੌ 'ਚੋਂ ਸੌ ਘਟਾ ਕੇ
ਸੌ ਬਚਾ ਲੈ ਜਾਣ ਦੀ
ਜੁਗਤ, ਕੋਈ
ਸਮੁੰਦਰ 'ਚੋਂ ਉੱਡੇ ਪਾਣੀਆਂ ਤੋਂ ਸਿੱਖੇ !

੨.

ਲਾਠੀ ਮਾਰਿਆਂ ਪਾਣੀ 'ਤੇ ਪਾਣੀ ਅੱਡ ਨਹੀਂ ਹੁੰਦੇ
ਐਸੇ ਸੱਚ ਨੂੰ ਵੀ ਵੇਖ ਲਓ ਸੂਲੀ ਚੜ੍ਹਾ ਦਿੱਤਾ

ਚੜ੍ਹਾ ਕੇ ਪਾਣ ਮਜ਼ਹਬ ਦੀ ਨਿਰਛਲ ਪਾਣੀਆਂ ਉੱਤੇ
ਹਰਿਕ ਪਾਣੀ ਦੇ ਹੱਥ ਵਿਚ ਇਕ ਖੰਜਰ ਵੀ ਫੜਾ ਦਿੱਤਾ

ਇਕੱਠੇ ਬੈਠ ਕੇ ਪੰਜ ਆਬ
ਆਪਣੇ ਗੁਰਾਂ-ਪੀਰਾਂ ਦੀ ਬਾਣੀ ਜੋ ਸਹੀ ਪੜ੍ਹਦੇ
ਇਕ-ਦੂਜੇ ਦੀ ਧਿਰ ਬਣਦੇ,
ਇਕ-ਦੂਜੇ ਦੇ ਸੰਗ ਖੜ੍ਹਦੇ
ਦੁਸ਼ਮਣ ਦੀ ਖ਼ਬਰ ਲੈਂਦੇ,
ਨਾ ਆਪਸ 'ਚ ਕਦੀ ਲੜਦੇ

ਸਾਂਝੇ ਪਾਣੀ ਅੱਡ ਹੋ ਕੇ
ਮੁਲਕ ਦੋ ਗ਼ੈਰ ਜਦ ਬਣਦੇ
ਤਾਂ ਸਰਹੱਦ 'ਤੇ ਹਮੇਸ਼ਾ
ਬਦਗੁਮਾਨੀ ਲਹਿਲਹਾਉਂਦੀ ਏ
ਸਿਆਸਤ ਮਜ਼੍ਹਬ ਦੀ ਗ਼ਲਤ ਵਜ਼ਾਹਤ ਕਰਾਉਂਦੀ ਏ

ਪਰਾਏ ਹੋ ਗਏ ਪਾਣੀ
ਹੱਥਾਂ ਦੀ ਥਾਂ ਦਸਤਾਨੇ ਮਿਲਾਉਂਦੇ ਨੇ
ਇਕ-ਦੂਜੇ ਨੂੰ ਢਾਅ ਲਾਉਣ ਦੀਆਂ
ਵਿਉਂਤਾਂ ਬਣਾਉਂਦੇ ਨੇ

ਜੋ ਅੱਡ ਹੋ ਕੇ ਵੀ ਰਹਿਣ ਮਿਲਦੇ
ਕਿਸੇ ਦਿਨ ਜੁੜ ਵੀ ਸਕਦੇ ਨੇ
ਘਰੋਂ ਰੁੱਸ ਕੇ ਪਰਦੇਸ ਗਏ ਮੁੜ ਵੀ ਸਕਦੇ ਨੇ

ਪਰ, ਮਜ਼ਹਬ ਦੀ ਬਿਨਾ 'ਤੇ
ਪਾਣੀ ਜਦ ਵੀ ਅੱਡ ਹੁੰਦੇ ਨੇ
ਵਸਲ ਦੇ ਖ਼ਾਬ ਵੀ ਮਜ਼ਹਬ ਦੇ ਨਾਂ 'ਤੇ
ਰੱਦ ਹੁੰਦੇ ਨੇ

ਕੌਮ ਤੇ ਦੇਸ਼ ਦੇ ਦੁਸ਼ਮਣ
ਨਾ ਘਰ ਵਿਚ ਰੱਖ ਹੁੰਦੇ ਨੇ, ਨਾ ਘਰ 'ਚੋਂ ਕੱਢ ਹੁੰਦੇ ਨੇ !

੩.

ਹਿੰਦੂ ਪਾਣੀ, ਮੁਸਲਮ ਪਾਣੀ
ਮੈਂ ਕੰਨੀਂ ਸੁਣੇ ਨੇ, ਪੜ੍ਹੇ ਨੇ

ਪਰ ਭਿੱਟਿਆ ਪਾਣੀ, ਸੁੱਚਾ ਪਾਣੀ
ਸੁਣ ਕੇ
ਮੇਰੀਆਂ ਅੱਖਾਂ
ਜਿਸ ਪਾਣੀ ਨਾਲ ਭਰ ਜਾਂਦੀਆਂ ਨੇ

ਮੈਂ ਉਸ ਦਾ ਨਾਮ ਪੁੱਛਦਾ ਹਾਂ

ਉਹ ਦੱਸਦਾ ਹੈ
ਕਿ ਹੰਝੂ ਨਾਮ ਹੈ ਉਸ ਦਾ

ਮੈਂ ਉਸ ਦੀ ਜ਼ਾਤ ਪੁੱਛਦਾ ਹਾਂ
ਉਹ ਦੱਸਦਾ ਹੈ
ਕਿ ਪਾਣੀ ਜ਼ਾਤ ਹੈ ਉਸ ਦੀ

ਮੈਂ ਉਸ ਦੀ ਸਿਫ਼ਤ ਪੁੱਛਦਾ ਹਾਂ
ਉਹ ਦੱਸਦਾ ਹੈ
ਸਮੁੰਦਰ ਸਿਫ਼ਤ ਹੈ ਉਸ ਦੀ

ਸੁਣ ਕੇ ਸੋਚਦਾ ਹਾਂ ਮੈਂ
ਹੰਝੂ ਨੂੰ
ਹਿੰਦੂ ਜਾਂ ਮੁਸਲਮ
ਸਮੁੰਦਰ ਨੂੰ
ਕੋਈ ਭਿੱਟਿਆ ਸਮੁੰਦਰ ਕਹਿ ਕੇ ਦੇਖੇ ਤਾਂ !

੪.

ਸ਼ਨਾਖ਼ਤ ਵਾਸਤੇ
ਬਸ ਤੇਗ ਦਾ ਪਾਣੀ ਹਿਲਾਇਆ ਸੀ
ਜਿਸ ਵਿਚ ਜ਼ਰਫ਼ ਸੀ

ਉਠ ਕੇ ਸ਼ਰਣ ਉਸ ਦੀ 'ਚ ਆਇਆ ਸੀ

ਘਬਰਾ ਗਏ ਜਿਹੜੇ
ਘਰਾਂ ਨੂੰ ਆ ਗਏ ਜਿਹੜੇ
ਉਨ੍ਹਾਂ ਵਿਚ ਜ਼ਰਫ਼ ਦੀ ਥੁੜ੍ਹ ਸੀ
ਬਸ ਬੁੱਲ੍ਹਾਂ 'ਚ ਬੁੜ-ਬੁੜ ਸੀ

ਉਹ ਜਜ਼ਬਾ ਸੀ, ਸ਼ਰਾਰਾ ਸੀ
ਪਾਣੀ ਨਹੀਂ ਸੀ, ਬਾਟੇ 'ਚ
ਭਗਉਤੀ ਦਾ ਨਜ਼ਾਰਾ ਸੀ

ਪਾਣੀ ਨਹੀਂ ਸੀ
ਪੀਤਾ ਸੀ ਜੋ ਜਿਸ ਨੇ
ਇਸ਼ਾਰਾ ਸੀ –
ਗੁਰੂ ਦੀ ਜਾਨ ਤੋਂ ਵਧ ਕੇ
ਗੁਰੂ ਨੂੰ ਉਹ ਪਿਆਰਾ ਸੀ

ਸ਼ਨਾਖ਼ਤ ਆਪਣੀ ਵੀ ਗੁਰੂ ਨੇ
ਕਿਸੇ ਕੋਲੋਂ ਛੁਪਾਈ ਨਾ
ਬਖ਼ਸ਼ੀ ਆਜ਼ਮਾਇਸ਼ ਤੋਂ
ਖ਼ੁਦ ਨੂੰ ਵੀ ਰਿਹਾਈ ਨਾ

ਪੀਤਾ ਉਸ ਨੇ ਵੀ ਜੋ ਬਾਟੇ 'ਚੋਂ
ਆਪਣੇ ਪਿਆਰਿਆਂ ਹੱਥੋਂ
ਸਨਿਮਰ ਸ਼ਰਣ ਵਿਚ ਜਾ ਕੇ
ਸਰਬ ਸਤਿਕਾਰਿਆਂ ਹੱਥੋਂ
ਉਹ ਪਾਣੀ ਨਹੀਂ ਸੀ !

੫.
ਪਾਣੀ ਨਹਿਰ, ਨਲਕਾ, ਝੀਲ
ਪਾਣੀ ਝਰਨਾ ਹੁੰਦਾ ਹੈ
ਕਿਸੇ ਨੇ ਲਾਈਨ ਵਿਚ ਲੱਗ ਕੇ

ਮਸਾਂ ਹੀ ਭਰਨਾ ਹੁੰਦਾ ਹੈ

ਪਾਣੀ ਨੇ ਕਈ ਵਾਰੀ
ਉਪੱਦਰ ਕਰਨਾ ਹੁੰਦਾ ਹੈ
ਨਦੀ ਦੀ ਪਿੱਠ 'ਤੇ ਚੜ੍ਹ ਕੇ
ਨਗਰ ਵਿਚ ਵੜਨਾ ਹੁੰਦਾ ਹੈ

ਪਾਣੀ ਨੇ ਕਦੀ ਠਰਨਾ
ਕਦੀ ਤਪਣਾ ਵੀ ਹੁੰਦਾ ਹੈ
ਆਕੜਨਾ ਕਦੀ ਉਸ ਨੇ
ਕਦੀ ਲਿਫ਼ਣਾ ਵੀ ਹੁੰਦਾ ਹੈ

ਭਗੀਰਥ ਦੀ ਤੱਪਸਿਆ ਦਾ
ਇੱਛਤ ਫ਼ਲ ਵੀ ਹੁੰਦਾ ਹੈ
ਪਾਣੀ ਵਗਦੇ ਪਾਣੀ ਦੀ
ਮਧੁਰ ਕਲਕਲ ਵੀ ਹੁੰਦਾ ਹੈ

ਉਹ ਗੰਗਾਜਲ ਨਹੀਂ ਹਰ ਥਾਂ
ਕਿਤੇ ਦਲਦਲ ਵੀ ਹੁੰਦਾ ਹੈ !

ਪਾਣੀ ਕਈ ਰੋਗਾਂ ਦਾ
ਸਰਲ ਉਪਚਾਰ ਕਰਦਾ ਏ
ਜਿਨ੍ਹਾਂ ਨੂੰ ਜਾਣਕਾਰੀ ਨਹੀਂ
ਉਨ੍ਹਾਂ ਨੂੰ ਖੁਆਰ ਕਰਦਾ ਏ

ਚਰਚੇ ਅਜਕਲ੍ਹ ਤਾਂ ਪਾਣੀ ਦੇ
ਸਰੇਆਮ ਹੁੰਦੇ ਨੇ
ਕੁਝ ਪਾਣੀ ਹੀ ਐਸੇ ਨੇ
ਕਿ ਜੋ ਬਦਨਾਮ ਹੁੰਦੇ ਨੇ

ਸਰੀਰ ਹੋਵੇ, ਸ਼ਹਿਰ ਹੋਵੇ
ਕਮੀ ਪਾਣੀ ਦੀ ਮਾੜੀ ਏ
ਫ਼ਸਲ ਉਸ ਬਿਨ ਮਸਾਂ ਹੋਵੇ

ਉਹ ਸਉਣੀ ਏ ਜਾਂ ਹਾੜ੍ਹੀ ਏ

ਵਗਦੇ ਰੱਖਿਓ ਪਾਣੀ
ਅਰਜ਼ ਇਹੋ ਮੈਂ ਕਰਦਾ ਹਾਂ
ਰੋਕੇ ਜਾਣ 'ਤੇ ਮਰ ਜਾਣਗੇ ਨਾਹੱਕ
ਮੈਂ ਡਰਦਾ ਹਾਂ !

## ਤੇਰੇ ਖ਼ਤ

ਖ਼ਤ ਆਉਂਦੇ ਰਹੇ ਸਾਨੂੰ
ਕਦੀ ਤੇਰੇ ਸੁਭਾ ਵਰਗੇ
ਦੁਆ ਵਰਗੇ, ਵਫ਼ਾ ਵਰਗੇ
ਮਹਿਕ-ਭਿੱਜੀ ਹਵਾ ਵਰਗੇ

ਖ਼ਤਾਂ 'ਚ ਤਾਜ਼ਗੀ ਸੀ
ਸਾਦਗੀ ਤੇਰੇ ਸੁਭਾ ਵਰਗੀ
ਸਤਰ ਹਰ ਸੋਚਦੀ ਸੰਕੋਚਦੀ
ਲਗਦੀ ਹਯਾ ਵਰਗੀ

ਅੱਖਰਾਂ 'ਚ ਗੁੰਦੀਆਂ
ਮੇਲ ਦੀਆਂ ਚਾਹਤਾਂ ਹੁੰਦੀਆਂ
ਤਰੀਕਾਂ ਆਣ ਦੀਆਂ ਵਿਚ
ਪਿਰੋਈਆਂ ਰਾਹਤਾਂ ਹੁੰਦੀਆਂ

ਪਿਆਸੇ ਖ਼ਤਾਂ 'ਚ
ਸਾਡਾ ਜ਼ਿਕਰ ਭਰਪੂਰ ਹੁੰਦਾ ਸੀ
ਦਿਲ ਝੂਮਦਾ ਬੇਇੰਤਹਾ
ਮਖ਼ਮੂਰ ਹੁੰਦਾ ਸੀ

ਹੱਥਾਂ 'ਚ ਤੇਰਾ ਖ਼ਤ ਕੀ
ਤੇਰਾ ਚਿਹਰਾ ਸਮਾ ਜਾਂਦਾ
ਲਫ਼ਜ਼ਾਂ ਤੇ ਕੀ, ਤੇਰੇ
ਨੈਣ-ਨਕਸ਼ਾਂ ਤੇ ਪਿਆਰ ਆਂਦਾ

ਖ਼ਤਾਂ 'ਚ ਪਿਆਰ ਦਾ
ਖ਼ੂਬਸੂਰਤ ਸਿਲਸਿਲਾ ਹੁੰਦਾ

ਕਦੇ ਇਲਤਜ਼ਾ ਹੁੰਦੀ
ਕਦੇ ਕੋਈ ਗ਼ਿਲਾ ਹੁੰਦਾ

ਅਚਾਨਕ ਖ਼ਤਾਂ 'ਚੋਂ
ਨਿੱਘ ਪਿਆਰ ਦਾ ਘਟਣ ਲੱਗਾ
ਤੇਰੇ ਲਫ਼ਜ਼ਾਂ ਨੇ ਰੰਗ ਬਦਲੇ
ਤੇਰਾ ਚਿਹਰਾ ਵਟਣ ਲੱਗਾ

ਆਖ਼ਿਰ ਖ਼ਤ ਨਿਰੀ
ਸੁਖ-ਸਾਂਦ ਦੇ ਪੈਗ਼ਾਮ ਹੁੰਦੇ ਗਏ
ਗ਼ੈਰਾਂ ਹੱਥ ਭੇਜੇ
ਦੂਰ ਦੇ ਸਲਾਮ ਹੁੰਦੇ ਗਏ

ਅਸੀਂ ਵੀ ਹੌਲੀ-ਹੌਲੀ ਤਦ
ਖ਼ਤਾਂ ਦਾ ਮੋਹ ਘਟਾ ਲੀਤਾ
ਕਾਸਦ ਵੱਲੋਂ ਵੀ ਆਪਣਾ
ਅਸੀਂ ਹੁਣ ਮਨ ਹਟਾ ਲੀਤਾ

ਜਿਨ੍ਹਾਂ ਦੇ ਅੱਖਰਾਂ 'ਚ
ਚਾਹਤਾਂ ਦੇ ਸਤ ਨਹੀਂ ਰਹਿੰਦੇ
ਠਰੇ ਹੋਏ ਕਾਗ਼ਜ਼ਾਂ ਦੇ
ਟੁਕੜਿਆਂ ਨੂੰ ਖ਼ਤ ਨਹੀਂ ਕਹਿੰਦੇ !

# ਹੱਕ

ਸਾਨੂੰ ਇਸ ਧਰਤੀ 'ਤੇ
ਕੁਝ ਵੀ ਸੁੱਟਣ ਦਾ ਹੱਕ ਨਹੀਂ

ਆਪ, ਖ਼ਲੀਫ਼ਿਆਂ ਨੇ
ਸਾਨੂੰ ਏਸ ਧਰਤੀ 'ਤੇ
ਕਿੱਥੇ-ਕਿੱਥੇ ਨਹੀਂ ਸੁੱਟਿਆ ਹੋਇਆ

ਕੂੜਾ ਅਸੀਂ
ਕਚਰਾ ਸਾਡੇ ਬੱਚੇ
ਅਨੋਖਾ ਗਣਿਤ, ਅਦਭੁਤ ਕਲਾ

ਇਹ ਨਾ ਕਰੋ, ਓਹ ਨਾ ਕਰੋ
ਵਾ ਜੀ ਵਾ

ਸਾਨੂੰ ਆਪਣੀ ਧਰਤੀ 'ਤੇ
ਖ਼ਲੀਫ਼ਿਆਂ ਨੂੰ ਚੁੱਕ ਕੇ
ਪਰੇ ਸੁੱਟਣ ਦਾ ਪੂਰਾ ਹੱਕ ਏ !

## ਗੁੰਮਟ ਵਰਗਾ ਸਵਾਲ

ਮੈਨੂੰ ਸਮੇਂ ਦੀ ਉਡੀਕ ਸੀ
ਪੁੱਜਣਾ ਸੀ ਉਸ ਨੇ
ਠੀਕ ਉਸ ਥਾਂ

ਬਨਾਉਣਾ ਸੀ ਜਿੱਥੇ ਅਸੀਂ
'ਗਾਂਹ ਦਾ ਪ੍ਰੋਗਰਾਮ
ਪਰ, ਉਹ ਨਹੀਂ ਆਇਆ

ਮੈਂ ਤੇ ਉਸ ਦੇ ਨਾ ਆਣ ਦਾ ਦੁੱਖ
ਸੁੜਕ ਰਹੇ ਸਾਂ ਚਾਹ
ਮਾਈ ਦੇ ਢਾਬੇ 'ਤੇ

ਕਿ ਅਚਾਨਕ ਦਿਸਿਆ ਉਹ
ਤੇਜ਼ ਰਫ਼ਤਾਰ ਮੋਟਰਸਾਈਕਲ 'ਤੇ
ਬੈਠੀ ਸੀ ਕੋਈ ਨਾਲ ਉਸ ਦੇ

ਆਈ ਸ਼ਾਮ, ਮੇਰੇ ਘਰ
ਤੇ ਦੱਸਿਆ ਉਸ ਨੇ
ਉਡੀਕਦਾ ਏ ਮਿੱਤਰ ਮੇਰਾ ਠਾਣੇ 'ਚ
ਮੈਂ ਘਰੇ ਜਾ ਬੈਠਾ ਹਾਂ ਆਰਾਮ ਨਾਲ

ਉੱਭਰ ਆਇਆ ਮੱਥੇ 'ਚ
ਗੁੰਮਟ ਵਰਗਾ ਇਕ ਸਵਾਲ
ਕਿਹਾ ਜਦ ਸ਼ਾਮ ਨੇ
ਕਿ ਤੇਰਾ ਲਗਦਾ ਸਮਾਂ ਤਾਂ
ਫੜਿਆ ਗਿਆ ਸ਼ਹਿਰੋਂ ਬਾਹਰ
ਖੰਡਰ 'ਚ
ਮੂੰਹ ਕਾਲਾ ਕਰਦਾ ਹੋਇਆ
ਕਿਸੇ ਨਾਬਾਲਗ ਨਾਲ !

## ਬਦਲੇ ਰੁਖ਼

ਹੁਣ ਨਾ ਦਿਲ ਦਰਿਆਵਾਂ ਵਰਗੇ
ਰੂਹਾਂ ਜੋਤਾਂ ਜਿਹੀਆਂ
ਹੁਣ ਤੀਆਂ-ਤ੍ਰਿੰਝਣਾਂ ਦੀਆਂ ਕੂਲ੍ਹਾਂ
ਚਿਰ ਹੋਇਆ ਸੁੱਕ ਗਈਆਂ

ਹੁਣ ਦਰਿਆਵਾਂ ਨੇ ਰੁਖ਼ ਬਦਲੇ
ਸਭਿਆਚਾਰ ਬਦਲਿਆ
ਢੱਠੇ-ਖੂਹ ਵਿਚ ਪਾ ਦਿੱਤਾ ਸਭ
ਪਿਛਲਾ ਸੜਿਆ-ਗਲਿਆ

ਪਾਉਂਦੇ ਹੁਣ ਖਲਜਗਣ, ਘਰੀਂ
ਨਾ ਲੋਕ ਬੁਲਾਏ ਜਾਂਦੇ
ਹੁਣ ਗੁਰਧਾਮਾਂ ਅੰਦਰ
ਸੁੱਖੇ ਪਾਠ ਰਖਾਏ ਜਾਂਦੇ

ਹੁਣ ਵਣਜਾਰੇ ਵੰਗਾਂ ਵੇਚਣ
ਗਲੀਆਂ ਵਿਚ ਨਾ ਆਉਂਦੇ
ਬਾਜ਼ਾਰਾਂ ਦੇ ਸ਼ੋ-ਰੂਮਾਂ ਵਿਚ
ਸੈਣਤ ਨਾਲ ਬੁਲਾਉਂਦੇ

ਮੁਟਿਆਰਾਂ ਵੀ ਮੱਸਿਆ ਨ੍ਹਾਵਣ
ਗੁਰਧਾਮੀਂ ਨਾ ਜਾਵਣ
ਕੋਠੇ ਚੜ੍ਹ ਕੇ ਹੁਣ ਦੇਹਾਂ ਨੂੰ
ਧੁੱਪ ਇਸ਼ਨਾਨ ਕਰਾਵਣ

ਹੁਣ ਸ਼ਹਿਰਾਂ ਵਿਚ ਗਿੱਧੇ ਪੈਂਦੇ
ਪਿੰਡ ਵਿਚ ਮਾਤਮ ਛਾਇਆ

ਵੈਂਡਿੰਗ-ਸੈਂਟਰ ਜਗਮਗ ਕਰ 'ਤੇ
ਘਰ ਨ੍ਹੇਰਾ ਵਰਤਾਇਆ

ਹੁਣ ਚਰ੍ਹੀਆਂ ਮੱਕੀਆਂ ਨਾ ਮਿੱਧਣ
ਗੱਭਰੂ ਤੇ ਮੁਟਿਆਰਾਂ
ਹੁਣ ਸੁੰਨਸਾਨ ਸੜਕ ਦੇ ਕੰਢੇ
ਖਾਣ ਹਝੋਕੇ ਕਾਰਾਂ।

## ਆਵਾਜ਼ ਪਰਵਾਜ਼

ਸ਼ਾਇਰੀ ਦਾ
ਵੱਖਰਾ ਆਗ਼ਾਜ਼ ਹੈ ਤਾਂ ਠੀਕ ਹੈ
ਗਾਇਕੀ ਦਾ
ਆਪਣਾ ਅੰਦਾਜ਼ ਹੈ ਤਾਂ ਠੀਕ ਹੈ

ਜੇ ਹਵਾ ਦੇ ਨਾਲ
ਉਡਣੀ ਖ਼ਾਕ ਹੈ ਤਾਂ ਮਾਫ਼ ਕਰ
ਜੇ ਮੀਂਹਾਂ-ਪਾਣੀਆਂ ਦਾ ਸਾਜ਼ ਹੈ
ਤਾਂ ਠੀਕ ਹੈ

ਤੂੰ ਇਨ੍ਹਾਂ 'ਤੇ ਪੈ ਰਹੀ
ਨਾ ਬਰਫ਼ ਦਾ ਅਫ਼ਸੋਸ ਕਰ
ਜੇ ਪਰਾਂ ਵਿਚ ਜਾਨ
ਤੇ ਪਰਵਾਜ਼ ਹੈ ਤਾਂ ਠੀਕ ਹੈ

ਜੇ ਤਿਰੇ ਬੁੱਲ੍ਹਾਂ 'ਚ
ਕੋਈ ਦੋਸ਼ ਹੈ ਤਾਂ ਸਬਰ ਕਰ
ਜੇ ਤਿਰੀ ਮੁਸਕਾਨ ਪਿੱਛੇ
ਰਾਜ਼ ਹੈ ਤਾਂ ਠੀਕ ਹੈ

ਝੁੰਡ ਦੇ ਵਿਚਕਾਰ ਬੀਬਾ
ਗੁੰਮ ਜਾਂਦੀ ਹੈ ਪਛਾਣ
ਵੱਖਰੀ ਆਵਾਜ਼
ਜਾਂ ਪਰਵਾਜ਼ ਹੈ ਤਾਂ ਠੀਕ ਹੈ !

## ਤ੍ਰਿਹਾਏ ਲਬ

ਲਬ ਤ੍ਰਿਹਾਏ
ਨੈਣ ਭਰ-ਭਰ ਜਾਂਵਦੇ
ਪਰ ਇਹ ਜਲ
ਨਾ ਪੀਣ ਦੇ ਕੰਮ ਆਂਵਦੇ

ਜਿਸ ਤਰ੍ਹਾਂ ਉਹ
ਮਲ ਰਹੇ ਨੇ ਅੱਖੀਆਂ
ਇਸ ਤਰ੍ਹਾਂ ਤਾਂ
ਬੋਟ ਮਰ ਵੀ ਜਾਂਵਦੇ

ਨਾਲ ਚੰਨ ਦੇ
ਜਿਨ੍ਹਾਂ ਦੀ ਲਗਦੀ ਏ, ਉਹ
ਨਿੱਤ ਚਿਹਰੇ ਨੂੰ
ਰਹਿਣ ਚਮਕਾਂਵਦੇ

ਨੈਣ ਉਸ ਦੇ, ਹਾਏ ਰੱਬਾ
ਜਿਸ ਤਰ੍ਹਾਂ, ਉਡਦੇ-ਉਡਦੇ
ਭੌਰ ਉਡ ਹੀ ਜਾਂਵਦੇ !

## ਸਰਘੀ ਵੇਲਾ

ਸ੍ਰੋਤ ਘਟਦਾ ਗਿਆ
ਧਾਰ ਪਤਲੀ ਹੁੰਦੀ ਗਈ
ਅਖ਼ੀਰ ਬੂੰਦ-ਬੂੰਦ ਕਰਕੇ
ਟਪਕਣ ਲੱਗੇ ਦਿਨ

ਹੁਣ ਆਲਮ ਇਹ ਹੈ
ਕਿ ਇਕ ਬੂੰਦ ਦਿਨ
ਬੋਚਣ ਦੀ ਪਹਿਲ ਕਰਨ ਲਈ
ਲੋਕਾਂ ਨੇ ਰਾਤਾਂ ਦੀ
ਨੀਂਦ ਹੀ ਹਰਾਮ ਨਹੀਂ ਕਰ ਲਈ
ਬਲਕਿ ਜੰਗ ਵੀ ਛੇੜ ਲਈ ਏ

ਦਿਨ ਚੜ੍ਹਨ ਤੋਂ ਪਹਿਲਾਂ
ਕਿੰਨਾ ਹੀ ਲਹੂ ਡੁੱਲ੍ਹ ਚੁੱਕਾ ਹੁੰਦਾ ਏ

ਡੁੱਲ੍ਹੇ ਲਹੂ ਨੂੰ ਸਰਘੀ ਵੇਲਾ ਆਖ ਕੇ
ਚਿਤਰਕਾਰ ਉਸਦੀਆਂ ਤਸਵੀਰਾਂ ਲਾਹ ਰਹੇ ਨੇ
ਤੇ ਕਵੀ ਉਸ ਦੇ ਗੀਤ ਗਾ ਰਹੇ ਨੇ !

## ਸ਼ਾਮ ਦੀ ਸੈਰ 'ਤੇ

ਪੁਲ 'ਤੇ ਬੈਠੇ ਮੁੰਡਿਆਂ ਦੇ
ਹਿਲਦੇ ਨੇ ਬੁੱਲ੍ਹ, ਬੋਲਦੀਆਂ ਨੇ ਅੱਖਾਂ

ਮੁਸਕਾਉਂਦੀਆਂ, ਸ਼ਰਮਾਉਂਦੀਆਂ
ਲਹਿਰਾਉਂਦੀਆਂ ਨੇ
ਸ਼ਾਮ ਦੀ ਸੈਰ 'ਤੇ ਨਿਕਲੀਆਂ ਕੁੜੀਆਂ

ਨਿੱਤ ਘਰੋਂ ਅਉਂਦੇ ਨੇ ਮੁੰਡੇ
ਬੈਠ ਜਾਂਦੇ ਨੇ ਮਿੱਥੀ ਹੋਈ ਥਾਂ 'ਤੇ
ਨਿੱਤ ਸੈਰ ਕਰਨ ਆਉਂਦੀਆਂ ਨੇ ਕੁੜੀਆਂ

ਨਿੱਤ ਉਨ੍ਹਾਂ ਮੁੰਡਿਆਂ ਦੇ
ਹਿਲਦੇ ਨੇ ਬੁੱਲ੍ਹ ਤੇ ਬੋਲਦੀਆਂ ਨੇ ਅੱਖਾਂ
ਨਿੱਤ ਮੁਸਕਾਉਂਦੀਆਂ, ਸ਼ਰਮਾਉਂਦੀਆਂ
ਲਹਿਰਾਉਂਦੀਆਂ ਜਦ ਲੰਘ ਜਾਂਦੀਆਂ ਨੇ ਕੁੜੀਆਂ
ਪੁਲ 'ਤੇ ਬੈਠੇ ਮੁੰਡਿਆਂ ਦੇ
ਤਦ ਬੋਲਦੇ ਨੇ ਬੁੱਲ੍ਹ ਤੇ ਹਿਲਦੀਆਂ ਨੇ ਅੱਖਾਂ

ਕਿ ਇਕ ਦਿਨ ਅਚਾਨਕ
ਠਹਿਰ ਜਾਂਦਾ ਏ ਸ਼ਾਇਰ
ਪਿੱਛੇ ਰਹਿ ਗਈ ਪਤਨੀ ਦੀ ਉਡੀਕ ਦੇ ਬਹਾਨੇ
ਵੇਖਦਾ ਏ ਕੌਤਕ

ਨਾਲ ਰਲਾ ਕੇ, ਥੋੜ੍ਹੀ ਦੂਰ ਜਾ ਕੇ
ਹੌਲੀ ਦੇਣੀ ਦੱਸਦਾ ਏ ਪਤਨੀ ਨੂੰ, ਨਾਲੇ ਹੱਸਦਾ ਏ
ਸੁਣ ਕੇ ਮੁਸਕਾਉਂਦੀ ਏ ਸ਼ਾਇਰ ਦੀ ਪਤਨੀ
ਤੇ ਲਹਿਰਾਉਂਦੀ ਏ ਸ਼ਾਮ ਵੀ।

## ਸੈੱਲ ਫ਼ੋਨ 'ਤੇ

ਕਦੀ ਮੈਨੂੰ ਉਂਗਲ ਫੜਾ ਕੇ
ਨਿਕਲ ਤੁਰਦਾ ਸੀ
ਲੰਮੀ ਸੈਰ 'ਤੇ

ਉਸ ਦੇ ਕਦਮਾਂ ਨਾਲ
ਨਹੀਂ ਰਲਦੇ ਸਨ ਮੇਰੇ ਕਦਮ

ਦੌੜਦਾ ਖਿਚੀਂਦਾ ਮੈਂ
ਕਿੱਥੇ ਰਲਦੇ ਸਨ ਉਸ ਦੇ ਕਦਮਾਂ ਨਾਲ
ਮੇਰੇ ਕਦਮ

ਅੱਜ, ਸੈੱਲ ਫ਼ੋਨ 'ਤੇ
ਮੇਰੀ ਸੁਖ-ਸਾਂਦ ਪੁੱਛਦਾ
ਹਉਂਕ ਰਿਹਾ ਏ ਪਿਤਾ।

## ਹੱਤਿਆਰੇ

ਹਥਿਆਰਾਂ ਨੂੰ ਨਾ ਜਾਣੇ
ਕਿਸ ਨੇ ਪੜ੍ਹਾ ਦਿੱਤਾ
ਕਿ ਉਨ੍ਹਾਂ ਦਾ ਜਨਮ
ਕਿਸੇ ਦੀ ਰੱਖਿਆ ਲਈ ਨਹੀਂ
ਹੱਤਿਆ ਲਈ ਹੋਇਆ ਏ

ਉਨ੍ਹਾਂ ਨੂੰ ਤਾਂ ਜਿਵੇਂ
ਆਪਣੇ ਹੋਣ ਦਾ ਸਬਬ ਹੀ ਮਿਲ ਗਿਆ
ਸ਼ੌਕੀਆ ਆਪਣੇ ਕੋਲ ਰੱਖਣ ਵਾਲਿਆਂ ਤੋਂ
ਉਨ੍ਹਾਂ ਨੂੰ ਸਖ਼ਤ ਨਫ਼ਰਤ ਹੋ ਗਈ ਏ

ਕਿ ਉਨ੍ਹਾਂ ਨੂੰ ਚਲਾਣ ਵਾਲੇ ਹੱਥ ਹੀ
ਉਨ੍ਹਾਂ ਦੇ ਆਪਣੇ ਨੇ
ਉਹ ਹੁਣ ਉਨ੍ਹਾਂ ਲੋਕਾਂ ਦੇ ਹੱਥਾਂ 'ਚ ਜਾ ਰਹੇ ਨੇ
ਜਿਨ੍ਹਾਂ ਦੀਆਂ ਅੱਖਾਂ 'ਚ ਹੱਤਿਆ ਦੇ ਸੁਪਨੇ ਨੇ

ਲੋਕ ਵੀ ਉਨ੍ਹਾਂ ਨੂੰ ਲੈ ਕੇ
ਆਪਣੇ ਲੋਕਾਂ ਦੇ ਹੱਥ ਮਜ਼ਬੂਤ ਕਰਨ ਦੀ ਬਜਾਇ
ਉਨ੍ਹਾਂ ਲੋਕਾਂ ਦੇ ਟੇਟੇ ਚੜ੍ਹ ਰਹੇ ਨੇ
ਜਿਹੜੇ ਉਨ੍ਹਾਂ ਨੂੰ ਵਰਤ ਕੇ
ਨਿਹੱਥੇ ਲੋਕਾਂ ਦੇ ਤਾਬੂਤ ਘੜ ਰਹੇ ਨੇ।

# ਸ਼ਰਮਸਾਰ ਨਹੀਂ ਏ ਹਨੇਰਾ

ਹਨੇਰੇ 'ਚ ਕਦੇ-ਕਦੇ
ਕੁਝ ਵੀ ਨਜ਼ਰ ਨਹੀਂ ਆਉਂਦਾ
ਸਿਵਾਇ ਹਨੇਰੇ ਦੇ

ਕਦੇ ਕੁਝ ਨਜ਼ਰ ਆ ਜਾਂਦਾ ਏ
ਹਨੇਰੇ 'ਚ
ਕਦੇ ਕੁਝ ਦਾ ਕੁਝ

ਹਨੇਰਾ ਹੋਵੇ
ਹਨੇਰੇ 'ਚ ਕੁਝ ਹੋਵੇ
ਜਾਂ ਕੁਝ ਦਾ ਕੁਝ
ਬਿਨਾਂ ਉਜਾਲੇ ਦੇ ਤਾਂ
ਹਨੇਰਾ ਕੀ, ਕੁਝ ਕੀ
ਕੁਝ ਦਾ ਕੁਝ ਵੀ ਨਜ਼ਰ ਨਹੀਂ ਆਉਂਦਾ

ਉਜਾਲੇ ਤੋਂ ਬਗ਼ੈਰ
ਕਿੰਨੀਆਂ ਫ਼ਜ਼ੂਲ ਨੇ ਅੱਖਾਂ ਵੀ
ਉਜਾਲਾਂ ਹੋਵੇ ਤਾਂ ਹਨੇਰੇ 'ਚ ਵੀ
ਦੇਖ ਲੈਂਦੀਆਂ ਨੇ ਅੱਖਾਂ ਕੁਝ ਨਾ ਕੁਝ

ਪਰ, ਆਪਣੇ ਹੋਣ 'ਤੇ
ਸ਼ਰਮਸਾਰ ਨਹੀਂ ਏ ਹਨੇਰਾ
ਜਾਣਦਾ ਏ, ਬਗ਼ੈਰ ਉਸਦੇ
ਕਿੰਨਾ ਫ਼ਜ਼ੂਲ ਏ ਉਜਾਲਾ ਵੀ।

# ਸ਼ਾਇਰੀ ਦੇ ਪਸਮੰਜ਼ਰ 'ਚ

ਬਕੌਲ ਗੁਰਦੀਪ (ਗ਼ਜ਼ਲਗੋ) ਤਾਜਦਾਰੀ ਦੇ ਬਰਕਸ ਜੇ ਕਿਤੇ ਕੋਈ ਹੋਰ ਤਾਜਦਾਰੀ ਸੀ ਤਾਂ ਉਹ ਸ਼ਾਇਰੀ ਦੀ ਸੀ। ਕਿਸੇ ਹੋਰ ਕਲਾ ਸਿਨਫ਼ ਦੀ ਖ਼ਾਸ ਨਹੀਂ ਸੀ। ਜਿਨ ਵੀ ਚਾਹਿਆ ਸ਼ਾਇਰ ਬਣਨਾ ਹੀ ਚਾਹਿਆ।

ਪਰ ਸਵਾਲ ਉਠਦਾ ਹੈ ਕਿ ਕੀ ਸ਼ਾਇਰਾਨਾ ਤਬੀਅਤ ਪੈਦਾ ਕੀਤੀ ਜਾ ਸਕਦੀ ਹੈ ? ਇਹ ਸਾਡੇ ਕਿੰਨਾ ਵੱਸ ਵਿਚ ਹੈ ? ਤਾਂ ਕਹਿ ਸਕਦੇ ਹਾਂ ਕਿ ਫਾਰਮ ਦੇ ਪੱਧਰ ਤਕ ਤਾਂ ਸਿੱਖਿਆ ਜਾ ਸਕਦਾ ਹੈ। ਪਰ ਰਚਨਾ ਦੇ ਬੀਜ ਹੋਣੇ ਜ਼ਰੂਰੀ ਨੇ।

ਬੀਅ ਹੋਏਗਾ ਤਾਂ ਬੂਟਾ ਉੱਗੇਗਾ। ਤੇ ਉਸ ਦੀ ਪਰਵਰਿਸ਼ ਵੀ ਕੀਤੀ ਜਾ ਸਕਦੀ ਹੈ। ਇਹਦੇ ਲਈ ਜ਼ਰਖ਼ੇਜ਼ ਮਿੱਟੀ ਦੀ ਡਾਢੀ ਲੋੜ ਹੁੰਦੀ ਹੈ, ਜਿਸ ਦੀ ਅਪਣੀ ਅਹਿਮੀਅਤ ਹੈ।

ਮੈਂ ਸਹਿਵਨ ਹੀ ਗੁਰਦੀਪ ਨੂੰ ਪੁੱਛ ਬੈਠਾ ਕਿ ਕੋਈ ਨਜ਼ਮ ਕਿਹੜੇ ਗੁਣ-ਵਿਸ਼ੇਸ਼ ਕਰਕੇ ਨਜ਼ਮ ਬਣਦੀ ਹੈ ਤਾਂ ਉਸ ਨੇ ਮੇਰੀ ਇਕ ਨਜ਼ਮ ਦੇ ਹਵਾਲੇ ਨਾਲ ਕਿਹਾ ਕਿ ਤੇਰੀ ਨਜ਼ਮ 'ਸਲ੍ਹਾਬੇ ਦਿਨ' 'ਚ ਜ਼ਿੰਦਗੀ ਦੇ ਗ਼ਿਲਿਆਂ, ਬੇਮਸਰਰਤ ਦਿਨਾਂ ਦਾ ਸਲ੍ਹਾਬੇ ਦਿਨ ਇਮੇਜ ਬਣ ਗਿਆ, ਉਹੀ ਉਸ ਦੀ ਬਿਊਟੀ ਹੈ।

ਜਿਵੇਂ ਬਚਪਨ ਦੀ ਗੱਲ ਕਰੀਏ ਤਾਂ ਤੁਹਾਨੂੰ ਲਗਦਾ ਹੈ ਕਿ ਇਹ ਚਲੇ ਕਿਉਂ ਜਾਂਦੈ। ਇਹੀ ਗੱਲ ਤੁਹਾਨੂੰ ਖ਼ੂਬਸੂਰਤੀ ਵੱਲ ਲੈ ਤੁਰਦੀ ਹੈ।

ਇਕ ਪਾਠਕ ਨੂੰ ਅਹਿਸਾਸ ਕਰਾ ਦੇਣਾ ਕਿ ਤੇਰੀ ਜ਼ਿੰਦਗੀ ਜੋ ਤੂੰ ਜੀਅ ਰਿਹੈਂ ਉਹ ਸਲ੍ਹਾਬੇ ਦਿਨ ਹੈ, ਇਹੀ ਕਮਿਊਨੀਕੇਸ਼ਨ ਦੀ ਖ਼ੂਬਸੂਰਤੀ ਹੈ।

ਜੰਗਲ, ਰੁੱਖ, ਨਦੀ ਜਾਂ ਵਿਖਰ ਜਾਣ ਵਰਗੇ ਲਫ਼ਜ਼ ਵਰਤੀ ਤਾਂ ਸਭ ਜਾ ਰਹੇ ਨੇ, ਪਰ ਇਨ੍ਹਾਂ ਨਾਲ ਉਨ੍ਹਾਂ ਤੋਂ ਚੰਗੀ ਸ਼ਾਇਰੀ ਹੋ ਨਹੀਂ ਰਹੀ। ਰੁੱਖ ਕਦੇ ਛਾਂ ਦੇਣ ਵਾਲੇ ਸਮਝੇ ਜਾਂਦੇ ਸੀ। ਇਨ੍ਹਾਂ ਤੋਂ ਮੁਸਾਫ਼ਰਾਂ ਨੂੰ ਰਾਹਤ ਮਿਲਦੀ ਸੀ। ਰਾਹਤ ਦਾ ਇਕ ਤਸੱਵਰ ਰੁੱਖ ਨਾਲ ਜੁੜਿਆ ਹੋਇਆ ਸੀ :

"ਕਹੀਂ ਤੋ ਕਾਰਵਾਨੇ ਦਰਦ ਕੀ ਮੰਜ਼ਿਲ ਠਹਿਰ ਜਾਏ
ਕਿਨਾਰੇ ਆ ਲਗੇ ਉਮਰੇ ਰਵਾਂ ਯਾ ਦਿਲ ਠਹਿਰ ਜਾਏ।

—ਫ਼ੈਜ਼

ਉਮਰੇ ਰਵਾਂ ਦਾ ਕਿਨਾਰੇ ਲੱਗਣਾ ਸ਼ਾਇਰੀ ਹੈ। ਇਹ ਗੱਲ ਪਹਿਲਾਂ ਇੱਦਾਂ ਨਹੀਂ ਸੀ

ਹੋਈ। ਜਜ਼ਬਾਤ ਵੀ ਸਾਰੇ ਸ਼ਾਇਰਾਨਾ ਨਹੀਂ ਹੁੰਦੇ।

ਬੋਲ ਤੇ ਤਸੱਵਰ ਸ਼ਾਇਰਾਨਾ ਹੈ ਕਿ ਨਹੀਂ ਇਸ ਨਾਲ ਗੱਲ ਨੇ ਬਣਨਾ-ਵਿਗੜਨਾ ਹੈ।

ਇਸੇ ਗੱਲ ਦੇ ਰੈਫਰੈਂਸ 'ਚ ਗੁਰਦੀਪ ਨੇ ਮੈਨੂੰ ਸੰਬੋਧਨ ਕਰਦਿਆਂ ਕਿਹਾ -- 'ਅਰਥ' ਨਾਂ ਦੀ ਨਜ਼ਮ 'ਚ ਤੂੰ ਵੀ ਸ਼ਾਇਰਾਨਾ ਖ਼ਿਆਲ ਤੋਂ ਭਟਕ ਕੇ ਨੰਗੇ ਖ਼ਿਆਲ ਦੀ ਦੁਨੀਆਂ 'ਚ ਚਲਾ ਗਿਐਂ। ਫੇਰ ਕਿਹਾ :

"ਯਹਾਂ ਤੋ ਸ਼ੇਰ ਫਿਰ ਭੀ ਸ਼ੇਅਰੀਅਤ ਕੇ ਦਾਇਰੇ ਮੇਂ ਹੈ
ਤਸੱਵਰ ਸ਼ਾਇਰੀ ਸੇ ਭੀ ਜ਼ਿਆਦਾ ਫ਼ਲਸਫ਼ੇ ਮੇਂ ਹੈ।"

– ਸ਼ੁਜਾ ਖ਼ਾਵਰ

ਸਿਰਫ਼ ਦੂਰ ਦੀ ਗੱਲ ਕਹਿਣ ਨਾਲ ਜਾਂ ਵੱਡੇ ਤਸੱਵਰ ਨਾਲ ਵੀ ਵੱਡੀ ਸ਼ਾਇਰੀ ਪੈਦਾ ਨਹੀਂ ਹੋ ਜਾਂਦੀ। ਮਾਮਲਾ ਤਸੱਵਰ ਦੇ ਮਿਜ਼ਾਜ ਦਾ ਹੈ।

"ਦਿਲ ਸੇ ਤੋ ਹਰ ਮੁਆਮਲਾ ਕਰਕੇ ਚਲੇ ਥੇ ਸਾਫ਼ ਹਮ,
ਕਹਿਨੇ ਮੇਂ ਉਨਕੇ ਸਾਮਨੇ ਬਾਤ ਬਦਲ ਬਦਲ ਗਈ।"

– ਫ਼ੈਜ਼

ਕਮਿਊਨੀਕੇਸ਼ਨ 'ਚ ਅਕਸਰ ਘਾਟ ਰਹਿ ਹੀ ਜਾਂਦੀ ਹੈ। ਨਾ ਤਾਂ ਕਿਸੇ ਵਲੀ ਤੋਂ ਨਾ ਜਿਨ੍ਹਾਂ ਨੂੰ ਇਲਹਾਮ ਹੋਇਆ ਉਨ੍ਹਾਂ ਤੋਂ ਪੂਰੀ ਗੱਲ ਕਹਿ ਹੋਈ।

ਜਿੰਨੇ ਲੋਕ ਸ਼ਾਇਰ ਬਣੇ, ਉਹ ਬੇਹੱਦ ਸ਼ਾਇਰੀ ਪੜ੍ਹ ਕੇ, ਸ਼ਾਇਰੀ 'ਚ ਡੁੱਬੇ ਰਹਿ ਕੇ ਬਣੇ। ਉਹ ਇਕ ਖ਼ਾਸ ਮਾਹੌਲ 'ਚ ਜੀਣਾ ਸ਼ੁਰੂ ਕਰ ਦਿੰਦੇ ਨੇ।

ਅਸੀਂ ਖ਼ੂਬਸੂਰਤੀ ਜਿਉਂਦੇ ਹਾਂ, ਅਨੁਭਵ ਕਰਦੇ ਹਾਂ, ਫੇਰ ਹੀ ਖ਼ੂਬਸੂਰਤੀ ਰਚਦੇ ਹਾਂ। ਜੇ ਅਸੀਂ ਖ਼ੂਬਸੂਰਤੀ ਜਿਉਂਦੇ ਨਹੀਂ, ਅਸੀਂ ਉਹ ਪੈਦਾ ਵੀ ਨਹੀਂ ਕਰ ਸਕਦੇ। ਗ਼ਾਲਿਬ ਵੀ ਕਹਿੰਦਾ ਹੈ :

"ਆਪ ਬੇਬਹਿਰਾ ਹੈ ਜੋ ਮੋਅਤਕਦੇ ਮੀਰ ਨਹੀਂ"

ਇੱਥੇ 'ਮੋਅਤਕਦੇ' ਲਫ਼ਜ਼ ਦਾ ਅਰਥ ਹੈ ਜੋ ਮੀਰ ਦਾ ਲੋਹਾ ਨਹੀਂ ਮੰਨਦਾ।

ਗ਼ਾਲਿਬ ਨੇ ਸਮਕਾਲੀ ਫ਼ਾਰਸੀ ਸ਼ਾਇਰੀ ਦੀ ਸਿਫ਼ਤ ਕੀਤੀ :

"ਉਨ੍ਹੇਂ 'ਗਰ ਖ਼ਤ ਭੀ ਲਿਖਵਾਏ ਕੋਈ ਤੋ ਹਮਸੇ ਲਿਖਵਾਏ
ਹੂਈ ਸੁਬਹ ਤੋ ਅਪਨੇ ਕਾਨ ਪਰ ਰਖ ਕਰ ਕਲਮ ਨਿਕਲੇ।"

– ਗ਼ਾਲਿਬ

ਕਹਿਣ ਤੋਂ ਭਾਵ ਕਿ ਸ਼ਾਇਰ ਦਾ ਕੰਮ ਤੇ ਜੀਵਨ ਹੀ ਮਹਿਬੂਬ ਨਾਲ ਕਮਿਊਨੀਕੇਟ ਕਰਨਾ ਹੈ। ਜਿਸ ਕਿਸੇ ਨੇ ਵੀ ਆਪਣੇ ਮਹਿਬੂਬ ਨਾਲ ਗੱਲ ਕਰਨੀ ਹੈ ਉਹ ਸ਼ਾਇਰ ਰਾਹੀਂ ਕਰੇ।

ਅਜ ਗਦ ਅਤੇ ਪਦ 'ਚ ਫ਼ਰਕ ਮਿਟ ਗਿਐ।

ਗਦ ਵਾਲੇ ਗੁਣ ਪਦ 'ਚ ਵੀ ਆ ਗਏ ਨੇ। ਜਦ ਕਿ ਆਦਮੀ ਜੋ ਪਹਿਲੀ ਵਾਰ ਬੋਲਿਆ ਤਾਂ ਸ਼ਾਇਰੀ 'ਚ ਬੋਲਿਆ। ਉਹ ਸਹਿਵਨ ਤੇ ਅਚਾਨਕ ਹੀ ਬੋਲ ਪਿਆ।

ਲੈਅ ਸ਼ਾਇਰੀ ਦੀ ਜਿੰਦ-ਜਾਨ ਹੈ। ਲੈਅ ਤੋਂ ਬਿਨਾਂ ਸ਼ਾਇਰੀ ਨਹੀਂ ਹੋ ਸਕਦੀ। ਰਵਾਨੀ ਕਰਕੇ ਹੀ ਗ਼ਜ਼ਲ ਨੂੰ ਸ਼ੁੱਧ ਲਿਰਿਕ ਕਿਹਾ ਜਾਂਦਾ ਹੈ। ਇਸ ਤੋਂ ਬੇਹਤਰ ਵੀ ਕੋਈ ਲਿਰਿਕ ਹੁੰਦਾ ਹੈ, ਕਹਿਣਾ ਮੁਸ਼ਕਲ ਹੈ।

ਇਸ 'ਚ ਤੀਬਰਤਾ ਹੈ, ਅਨੂਠਾਪਨ ਹੈ, ਇਸ 'ਚ ਨਫ਼ਾਸਤ, ਨਜ਼ਾਕਤ ਵੀ ਹੈ। ਲਿਰਿਕ ਧਰਤੀ 'ਤੇ ਪਿਆ ਕਦੇ ਨਹੀਂ ਹੁੰਦਾ। ਉਹ ਪਰਵਾਜ਼ ਜਾਂ ਗੂੰਜ ਵਿਚ ਹੁੰਦਾ ਹੈ।

ਸ਼ਾਇਰੀ 'ਚ ਸਟੇਟਮੈਂਟ ਬਾਰੇ ਜੇ ਕੁਝ ਕਹਿਣਾ ਹੋਵੇ ਤਾਂ ਕਹਿ ਸਕਦੇ ਹਾਂ ਕਿ ਜੋ ਲਾਜਿਕ ਦੀ ਦੁਨੀਆਂ 'ਚ ਸਟੇਟਮੈਂਟ ਦੇ ਮਾਇਨੇ ਨੇ – ਉਹ ਜੋ ਕੁਝ ਕਿਹਾ ਗਿਆ ਉਸ ਦੇ ਉਹੀ ਮਾਇਨੇ ਹੁੰਦੇ ਨੇ। ਉਸ ਤੋਂ ਵੱਧ ਜਾਂ ਵੱਖਰਾ ਹੋਰ ਕੋਈ ਅਰਥ ਉਸ ਦਾ ਨਹੀਂ ਨਿਕਲਦਾ।

ਜਦ ਕਿ ਸ਼ਾਇਰੀ ਵਿਚਲੀ ਗੱਲ ਸ਼ਾਇਰੀ ਦੇ ਪਸਮੰਜ਼ਰ 'ਚ ਹੁੰਦੀ ਹੈ। ਤੇ ਸਟੇਟਮੈਂਟ ਉਸ ਦੇ ਫੇਸ 'ਤੇ ਹੁੰਦੀ ਹੈ।

"ਮੈਂ ਕਿਉਂ ਉਨਸੇ ਚਾਹੂੰ ਵਫ਼ਾਓਂ ਕਾ ਬਦਲਾ
ਮੁਹੱਬਤ ਮੇਰੀ ਤਾਜਰਾਨਾ ਨਹੀਂ ਹੈ
ਜਿਨ੍ਹੇਂ ਬਾਰੇ ਹਸਤੀ ਉਠਾਨਾ ਨਹੀਂ ਹੈ
ਨਹੀਂ ਹੈ ਯੇ ਉਨਕਾ ਜ਼ਮਾਨਾ ਨਹੀਂ ਹੈ
ਵੋ ਕਿਉਂ ਜਲ ਨਾ ਜਾਏ ਵੋ ਕਿਉਂ ਮਿਟ ਨਾ ਜਾਏ
ਬੁਲੰਦੀ ਪੇ ਜੋ ਆਸ਼ਿਆਨਾ ਨਹੀਂ ਹੈ।" —ਸ਼ਹਿਰਯਾਰ ਪਰਵਾਜ਼

ਸ਼ਾਇਰੀ 'ਚ ਤਨਜ਼ ਦਾ ਕੰਮ ਵਾਰ ਕਰਨਾ ਹੈ। ਜੇ ਵਾਰ ਦਾ ਅਸਰ ਨਹੀਂ ਤਾਂ ਉਸ ਦਾ ਕੋਈ ਅਰਥ ਨਹੀਂ।

ਸ਼ਾਇਰੀ ਸੌ ਫ਼ੀਸਦੀ ਸਬਜੈਕਟਿਵ ਹੁੰਦੀ ਹੈ। ਸਬਜੈਕਟੀਫਾਈ ਹੋਣਾ ਹੀ ਸੋਸ਼ਲਾਈਜ਼ ਹੋਣਾ ਹੈ। ਕੋਈ ਵੀ ਬਿੰਬ ਸਬਜੈਕਟਿਵ ਟੋਨ ਰਖਦਾ ਹੈ। ਉਸ ਨੇ ਅਸਥੈਟਿਕ ਇਮੇਜ ਬਣਨਾ ਹੁੰਦਾ ਹੈ।

ਤਸੱਵਰ ਦੀ ਦੁਨੀਆਂ ਵਾਲਿਆਂ ਨੂੰ ਤਾਂ ਉੱਚਾ ਹੀ ਉਡਣਾ ਚਾਹੀਦਾ ਹੈ। ਸ਼ਾਇਰਾਨਾ ਤਸੱਵਰ ਵਿਵੇਚਨਾਤਮਕ ਨਹੀਂ ਹੁੰਦਾ। ਇਹ ਤਾਂ ਕੁਝ ਹੋਰ ਹੀ ਹੁੰਦਾ ਹੈ। ਤਸੱਵਰ ਦੇ ਪਾਰਟ ਨਹੀਂ ਕੀਤੇ ਜਾ ਸਕਦੇ। ਉਸ 'ਚ ਤਾਂ ਬਹੁਤ ਕੁਝ ਆ ਸਕਦਾ ਹੈ।

ਜਦੋਂ ਤਬਦੀਲੀਆਂ ਇਕੱਠੀਆਂ ਹੋ ਕੇ ਮਿਜਾਜ਼ ਬਦਲ ਲੈਂਦੀਆਂ ਨੇ ਉਸ ਨੂੰ ਹੀ ਇਨਕਲਾਬ ਕਿਹਾ ਜਾਂਦਾ ਹੈ। ਜਦੋਂ ਬੰਨ੍ਹ ਟੁੱਟਦੇ ਨੇ – ਚਾਹੇ ਜਜ਼ਬਾਤ ਦਾ ਬੰਨ੍ਹ ਹੋਵੇ, ਚਾਹੇ ਰਵਾਇਤ ਦਾ

ਟੁੱਟੇ, ਉਸੇ ਨਾਲ ਸ਼ਾਇਰੀ ਦੇ ਵੀ ਨਵੇਂ ਫਾਰਮ ਆਉਂਦੇ ਨੇ।

ਜਿੱਥੇ ਤਾਈਂ ਰਵਾਇਤ ਦੀ ਗੱਲ ਹੈ ਉਹ ਸਾਡਾ ਲਿੰਕ ਹੈ ਜੀਵਨ ਨਾਲ। ਉਹ ਜ਼ਿੰਦਗੀ ਦੇ ਪਿਛੋਕੜ ਨਾਲ ਸਾਨੂੰ ਜੋੜਦੀ ਹੈ। ਰਵਾਇਤ ਸਾਡੇ ਅਵਚੇਤਨ 'ਚ ਉਤਰੀ ਹੋਈ ਹੁੰਦੀ ਹੈ। ਅੰਦਰੋਂ ਆਦਮੀ ਰਵਾਇਤ ਦਾ ਬਣਿਆ ਹੋਇਆ ਹੈ।

ਹਰ ਕਲਾ ਦੀ ਆਪਣੀ ਰਵਾਇਤ ਹੁੰਦੀ ਹੈ। ਉਸ ਤੋਂ ਬਾਹਰ ਜਾ ਕੇ ਚੰਗੀ ਸ਼ਾਇਰੀ ਵੀ ਨਹੀਂ ਕੀਤੀ ਜਾ ਸਕਦੀ। ਨਵੇਂ ਨੇ ਵੀ ਰਵਾਇਤ ਦੇ ਸਿਰ 'ਤੇ ਹੀ ਕੁਝ ਬਣਨਾ ਹੁੰਦਾ ਹੈ। ਤੇ ਹਰ ਨਵੇਂ ਨੇ ਵੀ ਇਕ ਦਿਨ ਰਵਾਇਤ ਹੀ ਬਣ ਜਾਣਾ ਹੈ।

ਸ਼ਾਇਰੀ ਇਕ ਸਫ਼ਰ ਹੈ, ਮੁਸਲਸਲ। ਮੰਜ਼ਲ ਦਾ ਹੋਣਾ ਲਾਜ਼ਮੀ ਨਹੀਂ :

"ਰਾਸਤੇ ਭਰ ਕੀ ਰਫ਼ਾਕਤ ਭੀ ਬਹੁਤ ਹੈ, ਜਾਨੇਮਨ
ਵਰਨਾ ਮੰਜ਼ਿਲ ਪਰ ਪਹੁੰਚ ਕਰ ਕੌਨ ਕਿਸਕਾ ਆਸ਼ਨਾ"

-- ਅਦਮ

ਸਫ਼ਰ ਕਿਸੇ ਭਟਕਣ ਦਾ ਨਾਂ ਵੀ ਨਹੀਂ। ਪਰ ਜੇ ਕੋਈ ਪੁੱਛ ਹੀ ਲਵੇ ਕਿ ਕੀ ਭਟਕਣ ਵੀ ਕਿਸੇ ਰਾਹ ਦਾ ਆਗ਼ਾਜ਼ ਹੋ ਸਕਦੀ ਹੈ ਤਾਂ ਇਸ ਬਾਰੇ ਵੀ ਨਿਮਨ ਸ਼ੇ'ਰ ਦੇ ਹਵਾਲੇ ਨਾਲ ਕਹਿ ਸਕਦੇ ਹਾਂ :

ਯੇ ਜੋ ਕਦਮੋਂ ਕੇ ਨਿਸ਼ਾਂ ਮੇਰੇ ਭਟਕਨੇ ਸੇ ਬਨੇ
ਲੋਗ ਜਬ ਇਨ ਪਰ ਚਲੇਂਗੇ, ਰਾਸਤਾ ਬਨ ਜਾਏਗਾ।"

– ਸਲੀਮ ਅਹਿਮਦ

ਦਰਅਸਲ ਭਟਕਣ ਜਦ ਸੋਸ਼ਲ ਫਿਨੌਮਿਨਾ ਬਣ ਜਾਂਦੀ ਹੈ, ਉਦੋਂ ਉਹ ਬਹੁਤ ਹੀ ਪਾਜ਼ਿਟਿਵ ਹੋ ਜਾਂਦੀ ਹੈ। ਤਦ ਭਟਕਣ ਵੀ ਕਿਤੇ ਨਾ ਕਿਤੇ ਸਾਨੂੰ ਜੋੜਦੀ ਨਜ਼ਰ ਆਉਂਦੀ ਹੈ :

"ਯੂੰ ਟੂਟ ਕੇ ਗਿਰ ਜਾਨਾ ਅੱਛਾ ਨਹੀਂ ਹੋਤਾ ਹੈ
ਅਬ ਟੂਟ ਗਏ ਹੋ ਤੋ ਹਰ ਸਿਮਤ ਬਿਖਰ ਜਾਓ।"

– ਸ਼ੁਜਾ ਖ਼ਾਵਰ

ਦੇਹਰਾਦੂਨ
29.12.2012

**-- ਪ੍ਰੇਮ ਸਾਹਿਲ**

# ਨੂਹ ਦਾ ਜਹਾਜ਼

ਪ੍ਰੇਮ : ਹੁਣ ਸਮਾਂ ਆ ਗਿਆ ਹੈ, ਤੇਰੇ ਨਾਲ ਸਵਾਲ ਜਵਾਬ ਕੀਤੇ ਜਾਣ।

ਸਾਹਿਲ : ਸਵਾਲ-ਜਵਾਬ ਤਾਂ ਮੇਰੇ ਕਲਾਮ 'ਚ ਬਥੇਰੇ ਹੋ ਚੁੱਕੇ ਨੇ।

ਪ੍ਰੇਮ : ਫੇਰ ਵੀ ਕਈ ਗੱਲਾਂ ਨੇ ਜੋ ਤੇਰੀਆਂ ਨਜ਼ਮਾਂ ਤੋਂ ਬਾਹਰ ਪਈਆਂ ਰਹਿ ਗਈਆਂ ਨੇ। ਤੇ ਸੰਭਵ ਹੈ ਉਨ੍ਹਾਂ ਨੂੰ ਪਾਠਕ ਵੀ ਜਾਨਣਾ ਚਾਹੁੰਦੇ ਹੋਣ।

ਸਾਹਿਲ : ਨਿੱਜੀ ਸਵਾਲਾਂ ਤੋਂ ਮੈਨੂੰ ਸੰਕੋਚ ਹੈ।

ਪ੍ਰੇਮ : ਕਿਸੇ ਸ਼ਾਇਰ ਦਾ ਨਿੱਜ ਜੇ ਕਵਿਤਾ 'ਚ ਆ ਸਕਦਾ ਹੈ ਤਾਂ ਕਿਸੇ ਹੋਰ ਰੂਪ 'ਚ ਕਿਉਂ ਨਹੀਂ ?

ਸਾਹਿਲ : ਪੁੱਛ, ਕੀ ਪੁੱਛਣਾ ਏ।

ਪ੍ਰੇਮ : ਤੈਨੂੰ ਕਦੋਂ ਪਤਾ ਚੱਲਿਆ ਕਿ ਤੂੰ ਜੋ ਕਰ ਰਿਹਓਂ ਉਹ ਸ਼ਾਇਰੀ ਹੈ ?

ਸਾਹਿਲ : ਮੈਂ ਤਾਂ ਰਿਸੈੱਸ 'ਚ ਜਮਾਤ ਦੇ ਮੁੰਡਿਆਂ ਨਾਲ ਗੇਂਦ ਖੇਡਦਾ ਹੁੰਦਾ ਸੀ। ਇਕ ਦਿਨ ਜਦ ਜਮਾਤ ਦੇ ਬਾਕੀ ਮੁੰਡੇ ਮੈਦਾਨ 'ਚ ਖੇਡ ਰਹੇ ਸਨ, ਮੈਂ ਟਾਹਲੀ ਦੇ ਰੁੱਖ ਹੇਠ ਪਏ ਇਕ ਵੱਡੇ ਸਾਰੇ ਪੱਥਰ 'ਤੇ ਚੁੱਪਚਾਪ ਬੈਠਾ ਕੁਝ ਸੋਚ ਰਿਹਾ ਸਾਂ। ਅਚਾਨਕ ਦੌੜ ਕੇ ਆਪਣੀ ਨੌਵੀਂ ਕਲਾਸ ਦੇ ਕਮਰੇ 'ਚ ਗਿਆ। ਬਸਤੇ 'ਚੋਂ ਇਕ ਕਾਪੀ ਤੇ ਪੈਨਸਿਲ ਕੱਢ ਕੇ ਵਾਹੋਦਾਹੀ ਦੌੜਦਾ ਹੋਇਆ ਮੁੜ ਟਾਹਲੀ ਹੇਠ ਪਏ ਪੱਥਰ 'ਤੇ ਜਾ ਕੇ ਬੈਠ ਗਿਆ। ਮੈਂ ਕੁਝ ਤੁਕਬੰਦੀ ਹਿੰਦੀ ਜ਼ਬਾਨ 'ਚ ਕੀਤੀ। ਮੈਨੂੰ ਲੱਗਾ ਕਿ ਉਹ ਇਕ ਨਜ਼ਮ ਸੀ। ਮੈਂ 14-15 ਸਾਲ ਦਾ ਸਾਂ।

ਪ੍ਰੇਮ : ਫੇਰ ?

ਸਾਹਿਲ : ਫੇਰ ਕਦੀ-ਕਦੀ ਲਾਊਡ ਸਪੀਕਰਾਂ 'ਤੇ ਸੁਣੇ ਜਾਂਦੇ ਪਾਪੂਲਰ ਗਾਣਿਆਂ ਦੀ ਤਰਜ਼ 'ਤੇ ਮੈਂ ਲਿਖਣ ਲੱਗ ਪਿਆ। ਕਾਲਿਜ ਵਿਚ ਬੀ.ਏ. ਦੀ ਪੜ੍ਹਾਈ ਕਰਦਿਆਂ ਮੈਨੂੰ ਸਾਹਿਤਕ ਰਸਾਲੇ ਪੜ੍ਹਨ ਦਾ ਭੁੱਸ ਪੈ ਗਿਆ। ਤੇ ਖ਼ੁਦ ਨਜ਼ਮਾਂ ਲਿਖਣ ਦਾ ਅਭਿਆਸ ਵੀ ਕਰਨ ਲੱਗ ਪਿਆ।

ਪ੍ਰੇਮ : ਪੰਜਾਬੀ ਦੇ ਕਿਹੜੇ ਰਸਾਲੇ ਉਦੋਂ ਪੜ੍ਹਦਾ ਸੀ ?

ਸਾਹਿਲ : ਨਕਸਲਬਾੜੀ ਲਹਿਰ ਦਾ ਸਮਾਂ ਸੀ। 'ਹੇਮਜੋਤੀ', 'ਰੋਹਲੇ ਬਾਣ', 'ਸਿਆੜ' ਨਾਂ ਦੇ ਪਰਚੇ ਨਿਕਲ ਰਹੇ ਸਨ। ਮੈਂ ਪੜ੍ਹਦਾ ਤੇ ਖ਼ੁਦ ਵੀ ਕੁਝ ਨਾ ਕੁਝ ਤੱਤਾ, ਇਨਕਲਾਬੀ

ਜਿਹਾ ਕਹਿਣ ਦੀ ਕੋਸ਼ਿਸ਼ ਕਰਨ ਲੱਗ ਪਿਆ। ਪਾਸ਼, ਅਮਰਜੀਤ ਚੰਦਨ, ਲਾਲ ਸਿੰਘ ਦਿਲ ਤੇ ਹੋਰ ਕਈ ਸ਼ਾਇਰ ਜਿਵੇਂ ਦਰਸ਼ਨ ਖਟਕੜ, ਫਤਹਿਜੀਤ ਆਦਿ ਦੇ ਕਲਾਮ ਨਾਲ ਮੇਰੀ ਸਾਂਝ ਪੈ ਗਈ। ਮਗਰੋਂ ਮੋਗਾ ਗੋਲੀ ਕਾਂਡ ਗੋਲੀ ਕਾਂਡ ਬਾਰੇ ਮੇਰੀ ਇਕ ਨਜ਼ਮ 'ਰੋਹਲੇ ਬਾਣ' 'ਚ ਛਪੀ ਸੀ।

ਪ੍ਰੇਮ : ਪਰਚੇ ਤਾਂ ਹੋਰ ਵੀ ਅਨੇਕ ਛਪਦੇ ਹੋਣਗੇ।

ਸਾਹਿਲ : ਹਾਂ! 'ਆਰਸੀ' 'ਨਾਗਮਣੀ' ਤੇ 'ਸਰਦਲ' ਆਦਿ। 'ਆਰਸੀ' ਜਾਂ ਹੋਰ ਪਰਚੇ ਤਾਂ ਬੁੱਕ ਸਟਾ਼ਲਾਂ ਤੋਂ ਖ਼ਰੀਦ ਕੇ ਮੈਂ ਪੜ੍ਹਨ ਲੱਗ ਪਿਆ। ਪਰ 'ਨਾਗਮਣੀ' ਲਈ ਸਲਾਨਾ ਚੰਦਾ ਮੇਰੇ ਕੋਲੋਂ ਪ੍ਰੋਫ਼ੈਸਰ ਅਜੀਤ ਹੋਰਾਂ ਨੇ ਭਿਜਵਾਇਆ ਸੀ। ਤੇ ਉਹ ਪਰਚਾ ਮੇਰੇ ਘਰ ਮੇਰੇ ਪਿੰਡ ਸਕਰੂਲੀ ਦੇ ਪਤੇ 'ਤੇ ਹਰ ਮਹੀਨੇ ਆਉਣ ਲੱਗ ਪਿਆ ਸੀ। ਮਗਰੋਂ ਇਹ ਸਿਲਸਿਲਾ ਕਈ ਸਾਲ ਤੁਰਿਆ ਰਿਹਾ।

ਪ੍ਰੇਮ : ਤੇਰੀ ਪਹਿਲੀ ਨਜ਼ਮ ਕਦ ਤੇ ਕਿੱਥੇ ਛਪੀ ਸੀ?

ਸਾਹਿਲ : ਜਲੰਧਰੋਂ ਜਾਂ ਹੁਸ਼ਿਆਰਪੁਰ ਤੋਂ ਦੋ ਸਪਤਾਹਕ ਅਖ਼ਬਾਰ ਨਿਕਲਦੇ ਸਨ। ਉਨ੍ਹਾਂ ਦੇ ਨਾਂ ਕ੍ਰਮਵਾਰ 'ਹਾਣੀ' ਤੇ 'ਸਮਰਾਟ' ਸਨ। ਮੇਰੀ ਪਹਿਲੀ ਰਚਨਾ ਵਿਦਰੋਹੀ ਜਾਂ ਕਹਿ ਲਓ ਇਨਕਲਾਬੀ ਸੁਰ ਵਾਲੀ ਸਪਤਾਹਕ 'ਸਮਰਾਟ' 'ਚ ਛਪੀ ਸੀ। ਤੇ ਉਹ ਨਜ਼ਮ ਖਾਲਸਾ ਕਾਲਿਜ ਮਾਹਿਲਪੁਰ ਦੇ ਹੋਸਟਲ 'ਚ ਮੇਰੇ ਨਾਲ ਰਹਿੰਦੇ ਇਕ-ਦੋ ਮੁੰਡਿਆਂ ਨੇ ਵੀ ਪੜ੍ਹ ਕੇ ਸਰਾਹੀ ਸੀ।

ਪ੍ਰੇਮ : ਇਸ ਤੋਂ ਇਲਾਵਾ ਕੀ ਕੋਈ ਸਾਹਿਤਕ ਮਾਹੌਲ ਵੀ ਤੇਰੇ ਇਰਦ-ਗਿਰਦ ਹੁੰਦਾ ਸੀ?

ਸਾਹਿਲ : ਸਾਹਿਤਕ ਮਾਹੌਲ ਦੀ ਜਿੱਥੋਂ ਤਾਈਂ ਗੱਲ ਹੈ ਉਹ ਤਾਂ ਛਪ ਰਹੇ ਸਾਹਿਤਕ ਪਰਚੇ ਸਨ ਹੀ। ਹਾਂ ਵਿਅਕਤੀਆਂ ਦੀ ਜੇ ਗੱਲ ਕਰਨੀ ਹੋਵੇ ਤਾਂ ਸਭ ਤੋਂ ਪਹਿਲਾਂ ਮਾਸਟਰ ਇਕਬਾਲ ਸਿੰਘ ਹੋਰਾਂ ਦਾ ਨਾਂ ਲੈਣਾ ਚਾਹਾਂਗਾ। ਉਹ ਸਾਨੂੰ ਸਕੂਲ 'ਚ ਪੜ੍ਹਾਉਂਦੇ ਸਮੇਂ ਹੀ ਸਭ ਮਾਸਟਰ ਸਾਹਿਬਾਨ ਤੋਂ ਵੱਖਰੇ ਸੁਭਾਅ ਤੇ ਬਣਤ ਵਾਲੇ ਲਗਦੇ ਸੀ। ਉਨ੍ਹਾਂ ਦੇ ਹੱਥ 'ਚ ਹੀ ਮੈਂ ਪਹਿਲੀ ਵਾਰ ਕੋਈ ਸਾਹਿਤਕ ਪਰਚਾ ਵੇਖਿਆ ਸੀ। ਤੇ ਉਨ੍ਹਾਂ ਨੇ ਉਸ 'ਚੋਂ ਪੜ੍ਹ ਕੇ ਇਕ ਨਜ਼ਮ ਸਾਡੀ ਜਮਾਤ ਦੇ ਸਭ ਬੱਚਿਆਂ ਨਾਲ ਸਾਂਝੀ ਕੀਤੀ ਸੀ। ਮੇਰੀ ਸਾਂਝ ਮਾਸਟਰ ਜੀ ਨਾਲ ਅੱਜ ਤਾਈਂ ਬਣੀ ਹੋਈ ਹੈ। ਕਈ ਵਾਰ ਤਾਂ ਯਾਦ ਕਰਕੇ ਅੱਖਾਂ ਵੀ ਭਰ ਆਉਂਦੀਆਂ ਨੇ। ਮੇਰੀਆਂ ਨਜ਼ਮਾਂ ਨੂੰ ਉਹ ਢੁਕਵੀਆਂ ਛੋਹਾਂ ਨਾਲ ਮਾਂਜਦੇ ਸੰਵਾਰਦੇ ਵੀ ਰਹੇ। ਤੇ ਮੈਨੂੰ ਯਾਦ ਹੈ ਕਿ ਮੇਰੀ ਇਕ ਨਜ਼ਮ 'ਪੁਨਰਜਨਮ' ਦੀ ਸੁਧਾਈ ਕਰਦਿਆਂ ਉਨ੍ਹਾਂ ਕਿਹਾ ਸੀ – 'ਪ੍ਰੇਮ! ਤੂੰ ਤਾਂ ਸੱਚੀਂ ਸ਼ਾਇਰ ਬਣ ਗਿਐਂ।' ਤੇ ਮੈਂ ਕਹਿ ਸਕਦਾ ਹਾਂ ਕਿ ਉਨ੍ਹਾਂ ਦੇ

ਇਸ ਕੰਪਲੀਮੈਂਟ ਨੇ ਮੈਨੂੰ ਇਸ ਮਾਰਗ 'ਤੇ ਸਾਬਤ ਕਦਮ ਕਰ ਦਿੱਤਾ ਸੀ।

ਪ੍ਰੇਮ : ਹੋਰ ਕੋਈ ਨਾਂ ?

ਸਾਹਿਲ : ਸੁਰਜੀਤ ਲਾਇਲ ਤੇ ਸ਼ਾਮ ਸਿੰਘ। ਸ਼ਾਮ ਸਿੰਘ ਖਾਲਸਾ ਕਾਲਿਜ ਮਾਹਿਲਪੁਰ ਪੜ੍ਹਦੇ ਸਮੇਂ ਸ਼ਾਮ ਸਿੰਘ ਭਾਟੀਆ ਹੁੰਦੇ ਸਨ। ਉਹ ਕਾਲਿਜ ਦੇ ਮੰਚ 'ਤੇ ਕਵਿਤਾ-ਪਾਠ ਕਰਦੇ ਹੁੰਦੇ ਸਨ। ਤੇ ਕਾਲਿਜ ਮੈਗ਼ਜ਼ੀਨ 'ਗੋਬਿੰਦ ਨਿਧੀਂ' ਦੇ ਪੰਜਾਬੀ ਸੈਕਸ਼ਨ ਦੇ ਸੰਪਾਦਕ ਵੀ ਰਹੇ। ਉਨ੍ਹਾਂ ਦੀ ਇਕ ਨਜ਼ਮ 'ਅਲਵਿਦਾ' ਜੋ ਕਿ ਗੋਬਿੰਦ ਨਿਧੀਂ 'ਚ ਛਪੀ ਸੀ ਮੈਨੂੰ ਬੜੀ ਹੀ ਚੰਗੀ ਲੱਗੀ ਸੀ। ਉਸ ਨਜ਼ਮ ਦੀਆਂ ਆਖਰੀ ਪੰਗਤੀਆਂ ਸਨ :

ਤੇਰੀ ਅਲਵਿਦਾ 'ਤੇ ਮੇਰਾ ਅੰਗ-ਅੰਗ ਹੀ ਠਰ ਗਿਆ
ਖੇਡ ਤੇਰੇ ਇਸ਼ਕ ਦੀ ਮੈਂ ਜਿੱਤ ਕੇ ਵੀ ਹਰ ਗਿਆ।

ਫੇਰ ਜਦ ਉਹ ਗੁਰਮਤ ਕਾਲਿਜ ਪਟਿਆਲਾ ਚਲੇ ਗਏ ਤਾਂ ਸਾਲ ਕੁ ਭਰ ਉਨ੍ਹਾਂ ਨਾਲ ਮੇਰਾ ਰਾਬਤਾ ਬਣਿਆ ਰਿਹਾ।

ਸਾਡੇ ਇਕ ਲੇਡੀ ਪ੍ਰੋਫ਼ੈਸਰ ਜੋ ਬੀ. ਏ. 'ਚ ਸਾਨੂੰ ਪੰਜਾਬੀ ਪੜ੍ਹਾਉਂਦੇ ਸੀ, ਉਨ੍ਹਾਂ ਨੇ ਵੀ ਮੈਨੂੰ ਕਵਿਤਾ ਪਾਠ ਕਰਨ ਵਲ ਬਹੁਤ ਉਤਸ਼ਾਹਿਤ ਕੀਤਾ। ਪ੍ਰੋਫ਼ੈਸਰ ਅਜੀਤ ਜੋ ਅੰਗ੍ਰੇਜ਼ੀ ਪੜ੍ਹਾਉਂਦੇ ਸੀ, ਉਹ ਸ਼ਿਵ ਕੁਮਾਰ ਬਟਾਲਵੀ ਦੇ ਗੀਤ ਕਾਲਿਜ ਮੰਚ ਤੋਂ ਗਾਇਆ ਕਰਦੇ ਸੀ। ਉਨ੍ਹਾਂ ਦੀ ਸੋਜ਼ ਭਰਪੂਰ ਮਖਮਲੀ ਆਵਾਜ਼ ਤਾਂ ਮੇਰੇ ਦਿਲ 'ਚ ਡੂੰਘਾ ਉਤਰ ਜਾਇਆ ਕਰਦੀ ਸੀ। ਸ਼ਿਵ ਤੇ ਪ੍ਰੋ. ਮੋਹਣ ਸਿੰਘ ਦੇ ਸਟਾਈਲ 'ਚ ਮੈਂ ਵੀ ਲਿਖਣ ਦੀ ਕੋਸ਼ਿਸ਼ ਕਰਦਾ ਸਾਂ ਜੋ ਕਿ ਛੇਤੀ ਹੀ ਮੇਰੇ ਕੋਲੋਂ ਛੁੱਟ ਵੀ ਗਿਆ। ਇਕ ਸ਼ਾਇਰ ਹੁੰਦਾ ਸੀ ਜੋਗਿੰਦਰ ਬਾਹਰਲਾ।

ਪ੍ਰੇਮ : ਉਸ ਵੇਲੇ ਦੇ ਸਾਹਿਤਕ ਪਰਚਿਆਂ 'ਚ ਤੇਰਾ ਕਲਾਮ ਕਦ ਕੁ ਛਪਣ ਲੱਗਾ ?

ਸਾਹਿਲ : ਗੌਰਮਿੰਟ ਕਾਲਿਜ ਹੁਸ਼ਿਆਰਪੁਰ ਤੋਂ ਐਮ. ਏ. ਅੰਗ੍ਰੇਜ਼ੀ ਪਾਸ ਕਰਕੇ ਮੈਂ ਸੀ.ਆਈ.ਐਸ.ਐਫ. 'ਚ ਬਤੌਰ ਸਬ-ਇਨਸਪੈਕਟਰ ਭਰਤੀ ਹੋ ਕੇ ਬੰਬਈ ਚਲਾ ਗਿਆ। ਸੁਰਿੰਦਰ ਸ਼ਰਮਾ ਜੀ ਰਾਹੀਂ ਮੇਰੀ ਮੁਲਾਕਾਤ ਸੁਖਬੀਰ ਨਾਲ ਹੋ ਗਈ। ਸੁਖਬੀਰ ਜੀ ਨੇ ਮੈਨੂੰ ਜੋ ਪਹਿਲੀ ਗੱਲ ਆਖੀ ਸੀ, ਉਹ ਇਹ ਸੀ ਕਿ ਮੈਨੂੰ ਉਸਤਾਦ ਸ਼ਾਇਰਾਂ ਦਾ ਵੰਨ-ਸੁਵੰਨਾ ਕਲਾਮ ਨਿੱਠ ਕੇ ਪੜ੍ਹਨਾ ਚਾਹੀਦਾ ਹੈ। ਵਧੀਆ ਤੇ ਉੱਤਮ ਸ਼ਾਇਰੀ ਨੂੰ ਆਪਣੇ ਅੰਦਰ ਰਚਾ ਕੇ ਹੀ ਕੋਈ ਆਪਣਾ ਸਟਾਇਲ ਡਵੈਲਪ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਉਹ ਮੇਰੀਆਂ ਨਜ਼ਮਾਂ 'ਚ ਖੁੱਲ੍ਹ ਕੇ ਕਾਂਟ-ਛਾਂਟ ਕਰਿਆ ਕਰਦੇ ਸਨ। ਉਨ੍ਹਾਂ ਰਾਹੀਂ ਹੀ ਪਹਿਲੀ ਵਾਰ ਮੇਰੀਆਂ ਨਜ਼ਮਾਂ 'ਆਰਸੀ' 'ਚ ਛਪੀਆਂ ਸਨ। ਤੇ ਪਿੱਛੋਂ 'ਨਾਗਮਣੀ' 'ਚ ਵੀ।

ਪ੍ਰੇਮ : ਤੂੰ ਅੰਮ੍ਰਿਤਾ ਪ੍ਰੀਤਮ ਨੂੰ ਵੀ ਮਿਲਿਆ ਹੋਵੇਂਗਾ ?

ਸਾਹਿਲ : ਹਾਂ, ਅੰਮ੍ਰਿਤਾ ਜੀ ਨਾਲ ਮੇਰੀ ਪਹਿਲੀ ਮੁਲਾਕਾਤ ਸਮੇਂ ਉਨ੍ਹਾਂ ਦੇ ਘਰ ਦੋ-ਤਿੰਨ ਹੋਰ ਸ਼ਾਇਰ ਵੀ ਬੈਠੇ ਦੇਖੇ ਸਨ। ਸੰਕੋਚ ਵੱਸ ਨਾਂ ਨਹੀਂ ਜਾਣ ਸਕਿਆ। ਅੰਮ੍ਰਿਤਾ ਜੀ ਨੇ ਮੇਰੀਆਂ ਇਕ-ਦੋ ਨਜ਼ਮਾਂ ਪੜ੍ਹ ਕੇ ਕਿਹਾ ਸੀ ਕਿ ਹਾਲੀ ਮੈਚਿਊਰਿਟੀ ਨਹੀਂ ਆਈ। ਤੇ ਕਿਹਾ ਸੀ ਕਿ ਮੈਂ ਅਮਿਤੋਜ ਨੂੰ ਪੜ੍ਹਿਆ ਕਰਾਂ।

ਪ੍ਰੇਮ : ਹੋਰ ਕਿਹੜੇ ਸ਼ਾਇਰ ਸਨ ਉਸ ਵੇਲੇ ਤੇਰੇ ਸਾਹਮਣੇ ਜਿਨ੍ਹਾਂ ਦੇ ਕਲਾਮ ਨਾਲ ਤੇਰਾ ਰਾਬਤਾ ਕਾਇਮ ਹੋਇਆ ?

ਸਾਹਿਲ : ਮਾਸਟਰ ਇਕਬਾਲ ਸਿੰਘ ਹੋਰਾਂ ਰਾਹੀਂ ਮੈਨੂੰ ਤਾਰਾ ਸਿੰਘ ਦਾ ਕਲਾਮ ਸੁਣਨ ਤੇ ਪੜ੍ਹਨ ਦਾ ਅਵਸਰ ਪ੍ਰਾਪਤ ਹੋਇਆ। ਫੇਰ ਡਾ. ਹਰਿਭਜਨ ਸਿੰਘ ਦਾ ਕਲਾਮ ਵੀ ਮੈਂ ਮਾਸਟਰ ਜੀ ਦੀ ਸੋਹਬਤ 'ਚ ਹੀ ਪਹਿਲੀ ਵਾਰ ਸੁਣਿਆ।

ਪ੍ਰੇਮ : ਖ਼ੁਦ ਜਿਨ੍ਹਾਂ ਸ਼ਾਇਰਾਂ ਦਾ ਕਲਾਮ ਤੂੰ ਪੜ੍ਹਿਆ ਉਨ੍ਹਾਂ ਬਾਰੇ ਕੁਝ ਦੱਸ ?

ਸਾਹਿਲ : ਕਿਸੇ ਲਾਇਬ੍ਰੇਰੀ 'ਚੋਂ ਕਢਾ ਕੇ ਪੜ੍ਹਿਆਂ ਪਹਿਲਾ ਕਾਵਿ-ਸੰਗ੍ਰਹਿ ਜੋ ਮੈਨੂੰ ਯਾਦ ਹੈ ਉਹ ਅਜਾਇਬ ਕਮਲ ਦਾ 'ਤਾਸ਼ ਦੇ ਪੱਤੇ' ਸੀ। ਨਵੀਂ ਕਵਿਤਾ ਨਾਲ ਇਕ ਤਰ੍ਹਾਂ ਮੇਰੀ ਅਨੂਠੀ ਸਾਂਝ ਦਾ ਸਬੱਬ ਕਿਹਾ ਜਾ ਸਕਦਾ ਹੈ। ਬਾਵਾ ਬਲਵੰਤ ਨੂੰ ਪੜ੍ਹ ਕੇ ਨਜ਼ਮ ਕਹਿਣ ਦੇ ਨਵੇਕਲੇ ਢੰਗ ਦੀ ਜਾਣਕਾਰੀ ਹਾਸਿਲ ਹੋਈ। ਪ੍ਰੋ. ਮੋਹਣ ਸਿੰਘ, ਅੰਮ੍ਰਿਤਾ ਪ੍ਰੀਤਮ, ਸ਼ਿਵ ਕੁਮਾਰ ਬਟਾਲਵੀ, ਪ੍ਰੀਤਮ ਸਿੰਘ ਸਫ਼ੀਰ ਆਦਿ ਸਿਲੇਬਸ ਦੀਆਂ ਪੁਸਤਕਾਂ 'ਚ ਪੜ੍ਹ ਲੈਣ ਮਗਰੋਂ ਵੀ ਬਹੁਤ ਪੜ੍ਹਿਆ। ਪਾਸ਼ ਤੇ ਸੁਰਜੀਤ ਪਾਤਰ ਦੇ ਕਲਾਮ 'ਚ ਵੀ ਮੇਰੀ ਦਿਲਚਸਪੀ ਬਣੀ ਰਹੀ। ਜਸਵੰਤ ਸਿੰਘ ਨੇਕੀ ਦੀ ਪੁਸਤਕ 'ਸਿਮਰਤੀ ਦੇ ਕਿਰਨ ਤੋਂ ਪਹਿਲਾਂ', ਜੋਗਾ ਸਿੰਘ ਦੀ 'ਕੱਚੀ ਮਿੱਟੀ ਪੱਕੀ ਮਿੱਟੀ', ਪਾਸ਼ ਦੀ 'ਉਡਦੇ ਬਾਜ਼ਾਂ ਮਗਰ', ਸੁਰਜੀਤ ਪਾਤਰ ਦੀ 'ਹਵਾ ਵਿਚ ਲਿਖੇ ਹਰਫ਼' ਆਦਿ ਪੁਸਤਕਾਂ ਮੈਂ ਖ਼ਰੀਦ ਕੇ ਪੜ੍ਹੀਆਂ। ਪਰ ਸਭ ਤੋਂ ਜ਼ਿਆਦਾ ਜੋ ਮੈਨੂੰ ਪਸੰਦ ਸੀ ਉਹ ਤਾਰਾ ਸਿੰਘ ਦਾ ਕਲਾਮ ਸੀ। ਉਸ ਦੀਆਂ ਪੁਸਤਕਾਂ 'ਅਸੀਂ ਤੁਸੀਂ' ਤੇ 'ਮੇਘਲੇ' ਤਾਂ ਮੈਂ ਪੜ੍ਹੀਆਂ ਹੀ, ਪਰ 'ਆਰਸੀ' 'ਚ ਛਪਦੀਆਂ ਉਨ੍ਹਾਂ ਦੀਆਂ ਨਵੀਆਂ ਨਜ਼ਮਾਂ ਵੀ ਮੈਂ ਧਾਅ ਕੇ ਪੜ੍ਹਦਾ ਰਿਹਾ। ਸ. ਸ. ਮੀਸ਼ਾ ਨੂੰ ਤਾਂ ਮੈਂ ਕਾਲਿਜ ਦੇ ਕਿਸੇ ਨਾ ਕਿਸੇ ਕਾਵਿ-ਮੁਕਾਬਲਿਆਂ ਦੀ ਸਦਾਰਤ ਕਰਦਿਆਂ ਵੀ ਸੁਣਿਆਂ, ਤੇ ਪੁਸਤਕ ਰੂਪ 'ਚ ਪੜ੍ਹ ਕੇ ਪਸੰਦ ਵੀ ਕੀਤਾ।

ਇਕ ਪਰਚਾ ਜਲੰਧਰੋਂ ਨਿਕਲਦਾ ਸੀ 'ਦ੍ਰਿਸ਼ਟੀ'। ਉਸ ਵਿਚ ਛਪਣ ਵਾਲੇ ਸ਼ਾਇਰਾਂ 'ਚੋਂ ਮੋਹਨਜੀਤ, ਪ੍ਰਮਿੰਦਰਜੀਤ ਤੇ ਕੁਝ ਹੋਰ ਵੀ ਸ਼ਾਇਰ ਅਜਿਹੇ ਸਨ ਜਿਨ੍ਹਾਂ ਵਰਗਾ ਲਿਖਣ ਦੀ ਕੋਸ਼ਿਸ਼ ਵੀ ਮੈਂ ਕੀਤੀ। ਪਰ ਕਾਮਯਾਬ ਨਾ ਹੋ ਸਕਿਆ। ਜਦਕਿ ਉਨ੍ਹਾਂ

ਦਾ ਕਲਾਮ ਉਨ੍ਹਾਂ ਦੇ ਸਟਾਈਲ ਕਰਕੇ ਪੂਰੀ ਤਰ੍ਹਾਂ ਮੈਨੂੰ ਸਮਝ ਨਹੀਂ ਸੀ ਆਉਂਦਾ। ਇਸੇ ਤਰ੍ਹਾਂ ਉਨ੍ਹਾਂ ਦਿਨਾਂ 'ਚ ਛਪਦੀਆਂ ਦੇਵ ਦੀਆਂ ਨਜ਼ਮਾਂ ਨੂੰ ਸਮਝ ਸਕਣਾ ਵੀ ਮੇਰੇ ਲਈ ਸੌਖਾ ਨਹੀਂ ਸੀ। ਸੁਖਬੀਰ ਦੀਆਂ ਦੋ ਕਾਵਿ ਪੁਸਤਕਾਂ 'ਅੱਖਾਂ ਵਾਲੀ ਰਾਤ' (ਜੋ ਉਨ੍ਹਾਂ ਨੇ ਮੈਨੂੰ ਭੇਟ ਕੀਤੀ ਸੀ) ਤੇ 'ਨੈਣ ਨਕਸ਼' ਇਕ ਸ਼ਾਇਦ 'ਪੈੜਾਂ' ਸੀ, ਵੀ ਮੈਂ ਪੜ੍ਹੀਆਂ।

ਪ੍ਰੇਮ : 'ਨਾਗਮਣੀ' 'ਚ ਤੇਰੇ ਨਾਲ ਛਪਣ ਵਾਲੇ ਸ਼ਾਇਰਾਂ ਬਾਰੇ ?

ਸਾਹਿਲ : ਨਾਲ ਛਪਣ ਵਾਲੇ ਤਾਂ ਅਨੇਕ ਸ਼ਾਇਰ ਸਨ। ਪਰ ਨਾਂਅ ਸਭ ਦੇ ਯਾਦ ਨਹੀਂ। ਹਾਂ, ਭਗਵੰਤ ਸਿੰਘ, ਅਰਪਨਾ ਕੌਰ ਤੇ ਗੁਰਚਰਨ ਚੀਮਾ ਦੇ ਨਾਂ ਮੈਨੂੰ ਯਾਦ ਨੇ। 'ਨਾਗਮਣੀ' 'ਚ ਛਪਦੇ ਪ੍ਰਮੁੱਖ ਸ਼ਾਇਰ ਅਮਿਤੋਜ, ਮਿੰਦਰ, ਦੇਵ, ਪਾਸ਼, ਮੋਹਨਜੀਤ, ਪ੍ਰਮਿੰਦਰਜੀਤ, ਸ਼ਿਵ ਕੁਮਾਰ, ਜੋਗਾ ਸਿੰਘ ਆਦਿ ਮੈਂ ਹਮੇਸ਼ਾ ਦਿਲਚਸਪੀ ਨਾਲ ਪੜ੍ਹੇ। ਪਿਛੋਂ ਜ਼ਿਆਦਾ ਛਪਣ ਵਾਲੇ ਵਿਸ਼ਾਲ ਤੇ ਅਮਰਜੀਤ ਕੌਂਕੇ ਹੋਏ। ਮੈਂ ਤਾਂ ਸਾਲ 'ਚ ਇਕ-ਅੱਧ ਵਾਰ ਹੀ ਛਪਦਾ ਸਾਂ। ਪਰ 'ਨਾਗਮਣੀ' 'ਚ ਜੋ ਦੂਜੀਆਂ ਭਾਰਤੀ ਤੇ ਗ਼ੈਰ-ਮੁਲਕੀ ਜ਼ਬਾਨਾਂ ਦੀਆਂ ਨਜ਼ਮਾਂ ਦੇ ਅਨੁਵਾਦ ਛਪਦੇ ਰਹੇ ਉਨ੍ਹਾਂ ਦਾ ਜਵਾਬ ਨਹੀਂ। ਬੁਲਗਾਰੀਅਨ ਨਜ਼ਮਾਂ ਦੇ ਪੰਜਾਬੀ ਅਨੁਵਾਦ ਵਾਲੀ ਇਕ ਪੁਸਤਕ ਤਾਂ ਅੰਮ੍ਰਿਤਾ ਪ੍ਰੀਤਮ ਜੀ ਨੇ 'ਸਾਲ ਮੁਬਾਰਕ' ਲਿਖ ਕੇ ਮੈਨੂੰ ਭੇਟ ਵੀ ਕੀਤੀ ਸੀ।

ਪ੍ਰੇਮ : ਅੰਮ੍ਰਿਤਾ ਪ੍ਰੀਤਮ ਦੀ ਸਲਾਹ ਤੋਂ ਬਾਅਦ ਤੇਰੀਆਂ ਨਜ਼ਮਾਂ 'ਚ ਆਈ ਪ੍ਰਪੱਕਤਾ ਦੀ ਕੋਈ ਮਿਸਾਲ ?

ਸਾਹਿਲ : ਉਹ ਇਸ ਤਰ੍ਹਾਂ ਪਈ ਇਕ ਦਿਨ ਅੰਮ੍ਰਿਤਾ ਪ੍ਰੀਤਮ ਜੀ ਕੋਲ ਉਨ੍ਹਾਂ ਦੇ ਘਰ ਬੈਠਾ ਸਾਂ ਉਨ੍ਹਾਂ ਮੈਨੂੰ ਕੋਈ ਨਜ਼ਮ ਸੁਨਾਣ ਲਈ ਕਿਹਾ।

ਮੈਂ ਇਕ ਨਜ਼ਮ 'ਚੁੱਪ' ਪੜ੍ਹੀ। ਉਸ ਨਜ਼ਮ ਨੂੰ ਸੁਣਦੇ ਸਮੇਂ ਉਨ੍ਹਾਂ ਦੇ ਹੋਠਾਂ 'ਤੇ ਗੂੜ੍ਹੀ ਹੁੰਦੀ ਜਾ ਰਹੀ ਜੋ ਮੁਸਕਾਨ ਸੀ, ਉਹੀ ਤੇਰੇ ਉਕਤ ਸਵਾਲ ਦਾ ਜਵਾਬ ਹੈ। ਮਗਰੋਂ ਇਕ ਨਜ਼ਮ ਜੋ ਮੈਂ ਉਨ੍ਹਾਂ ਬਾਰੇ ਲਿਖ ਕੇ ਪੋਸਟ ਕੀਤੀ ਸੀ, ਸੰਕੋਚ ਵੱਸ ਪਹਿਲਾਂ ਤਾਂ ਉਨ੍ਹਾਂ ਨੇ ਆਪਣੇ ਕੋਲ ਸਾਂਭ ਛੱਡੀ। ਪਰ ਕੁਝ ਅਰਸੇ ਬਾਅਦ 'ਨਾਗਮਣੀ' ਦੇ ਕਿਸੇ ਅੰਕ 'ਚ ਛਾਪ ਲਈ ਸੀ। ਇਸ ਤੋਂ ਇਲਾਵਾ ਜਦ ਕਦੀ 'ਨਾਗਮਣੀ' ਦਾ ਕੋਈ ਖ਼ਾਸ ਅੰਕ ਸ਼ਾਇਆ ਹੋਣਾ ਹੁੰਦਾ ਸੀ ਤਾਂ ਅੰਮ੍ਰਿਤਾ ਜੀ ਖ਼ਤ ਰਾਹੀਂ ਵੀ ਕੋਈ ਰਚਨਾ ਮੇਰੇ ਕੋਲੋਂ ਮੰਗਵਾ ਲੈਂਦੇ ਸੀ।

ਪ੍ਰੇਮ : ਕੀ ਕਿਸੇ ਹੋਰ ਪਰਚੇ ਦੇ ਸੰਪਾਦਕ ਨੇ ਵੀ ਕਦੇ ਤੈਥੋਂ ਨਜ਼ਮਾਂ ਮੰਗੀਆਂ ?

ਸਾਹਿਲ : ਹਾਂ, ਪਹਿਲਾਂ 'ਲੋਅ' ਤੇ ਮਗਰੋਂ 'ਅੱਖਰ' ਦੇ ਸੰਪਾਦਕ ਪ੍ਰਮਿੰਦਰਜੀਤ ਹੋਰੀਂ ਅਕਸਰ ਮੰਗੀਆਂ। 'ਲੋਅ' ਤੇ 'ਅੱਖਰ' ਵਰਗੇ ਸਾਹਿਤਕ ਪਰਚਿਆਂ 'ਚ ਮੇਰੀਆਂ ਨਜ਼ਮਾਂ

ਪੜ੍ਹ ਕੇ 'ਚਿਰਾਗ' ਦੇ ਸੰਪਾਦਕ ਹਰਭਜਨ ਹੁੰਦਲ ਹੋਰਾਂ ਵੀ ਅਕਸਰ ਮੇਰੇ ਕੋਲੋਂ ਨਜ਼ਮਾਂ ਮੰਗਾਈਆਂ ਨੇ। ਤੇ ਅਦਬ ਨਾਲ ਛਾਪੀਆਂ ਹੀ ਨਹੀਂ ਸਰਾਹੀਆਂ ਵੀ। ਏਧਰ ਤਿੰਨ-ਚਾਰ ਸਾਲਾਂ ਤੋਂ 'ਅਕਸ' ਦੇ ਸੰਪਾਦਕ ਨੇ ਵੀ ਨਜ਼ਮਾਂ ਮੰਗਵਾ ਕੇ ਖ਼ੂਬਸੂਰਤ ਢੰਗ ਨਾਲ ਛਾਪੀਆਂ ਨੇ।

ਪ੍ਰੇਮ : ਪਰ ਤੂੰ ਛਪਦਾ ਬਹੁਤ ਘੱਟ ਤੇ ਦੇਰ ਨਾਲ ਰਿਹੈਂ ?

ਸਾਹਿਲ : ਇਸ ਦਾ ਪ੍ਰਮੁੱਖ ਕਾਰਣ ਤਾਂ ਇਹ ਹੈ ਕਿ ਮੈਂ ਲਿਖਦਾ ਹੀ ਘੱਟ ਤੇ ਦੇਰ ਬਾਅਦ ਹਾਂ। ਦੂਜਾ ਕਾਰਣ ਬਿਨਾਂ ਮੰਗਿਆਂ ਰਚਨਾ ਭੇਜਣ ਤੋਂ ਸੰਕੋਚ। ਤੇ ਤੀਜਾ ਵੱਡਾ ਕਾਰਣ ਹੈ ਲਿਖਣ ਤੇ ਪੋਸਟ ਕਰਨ ਦਾ ਆਲਸ। ਇਕ ਸੰਪਾਦਕ ਨੇ ਤਾਂ ਕਈ ਵਾਰ ਨਜ਼ਮਾਂ ਭੇਜਣ ਲਈ ਕਿਹਾ। ਪਰ ਮੇਰੇ ਇਹ ਕਹਿਣ 'ਤੇ ਕਿ ਜੇ ਨਜ਼ਮਾਂ 'ਕਵਿਤਾ ਵਿਸ਼ੇਸ਼' ਵਾਲੇ ਪੰਨੇ 'ਤੇ ਲਾਏਂਗਾ ਤਾਂ ਭੇਜਾਂਗਾ, ਉਸ ਨੇ ਇਸ ਤਰ੍ਹਾਂ ਕਰਨੋਂ ਨਾਂਹ ਕਰ ਦਿੱਤੀ। ਫੇਰ ਮੈਂ ਵੀ ਚੁੱਪ ਸਾਧ ਲਈ।

ਇਕ ਵਾਰ ਜਗਤਾਰ ਨੇ ਮੈਥੋਂ ਕੁਝ ਗ਼ਜ਼ਲਾਂ ਮੰਗੀਆਂ ਸਨ। ਗ਼ਜ਼ਲਾਂ ਤਾਂ ਨਹੀਂ ਛਪੀਆਂ ਪਰ ਮੇਰੇ ਇਕ-ਦੋ ਗ਼ਜ਼ਲਾਂ ਦੇ ਕਾਫ਼ੀਆ-ਰਦੀਫ਼ ਜ਼ਰੂਰ ਉਸ ਨੇ ਆਪਣੇ ਕਲਾਮ 'ਚ ਵਰਤ ਲਏ। ਵੈਸੇ ਜਗਤਾਰ ਮੇਰੇ ਪਸੰਦੀਦਾ ਸ਼ਾਇਰਾਂ 'ਚੋਂ ਇਕ ਹੈ। ਉਹ ਆਪਣੇ ਆਪ ਨੂੰ ਗੁਰਦੀਪ ਦਾ ਮੱਦਾਹ ਤਾਂ ਕਹਿੰਦੇ ਰਹੇ, ਬਾਵਜੂਦ ਇਸ ਦੇ ਗ਼ਜ਼ਲਗੋ ਦੇ ਤੌਰ 'ਤੇ ਨਾ ਕਿਸੇ ਲੇਖ 'ਚ ਤੇ ਨਾ ਹੀ ਆਪਣੇ ਨਾਲ ਹੋਏ ਕਿਸੇ ਇੰਟਰਵਿਊ 'ਚ ਉਨ੍ਹਾਂ ਕਦੇ ਗੁਰਦੀਪ ਦਾ ਨਾਂ ਲਿਆ। ਜਦਕਿ ਗੁਰਦੀਪ ਗੱਲਾਂ ਕਰਨ ਵਾਂਗ ਸ਼ੇ'ਰ ਕਹਿਣ ਵਾਲੇ ਸਾਡੇ ਪ੍ਰਮੁੱਖ ਗ਼ਜ਼ਲਗੋ ਨੇ। ਉਨ੍ਹਾਂ ਦੀ ਰਚਨਾ ਦੇ ਸਰੋਕਾਰ ਸਿਆਸੀ, ਸਮਾਜਕ, ਇਖ਼ਲਾਕੀ, ਜਜ਼ਬਾਤੀ ਤੇ ਮਾਨਵੀ ਹੀ ਨਹੀਂ ਰੁਮਾਨੀ ਵੀ ਨੇ। ਉਨ੍ਹਾਂ ਦੇ ਸੁਖ਼ਨ ਖ਼ੁਦ ਧੜਕਦੇ ਤੇ ਦੂਜਿਆਂ ਦੇ ਦਿਲਾਂ ਨੂੰ ਧੜਕਾਣ ਵਾਲੇ ਧੜਕਣਾਂ ਨੂੰ ਲਿਖੇ ਖ਼ਤਾਂ ਵਰਗੇ ਨੇ।

ਪ੍ਰੇਮ : ਮੇਰੇ ਨਾਲ ਤੇਰੇ ਜੁੜਨ ਦਾ ਸਬੱਬ ?

ਸਾਹਿਲ : ਤੇਰੇ ਨਾਲ ਪਹਿਲਾਂ 'ਕਾਤਿਲ' ਹੁੰਦਾ ਸੀ। ਪਰ ਉਹ ਮਸਾਂ ਸਾਲ ਕੁ ਭਰ ਰਿਹਾ। ਪਰ ਅਗਲੇ ਹੀ ਸਾਲ ਤੂੰ ਜਦ ਖਾਲਸਾ ਕਾਲਿਜ ਮਾਹਿਲਪੁਰ ਦੇ ਮੈਗ਼ਜ਼ੀਨ 'ਗੋਬਿੰਦ ਨਿਧੀ' ਦੇ ਪੰਜਾਬੀ ਸੈਕਸ਼ਨ ਦਾ ਸੰਪਾਦਕ ਚੁਣਿਆ ਗਿਆ, ਮੈਂ ਤੇਰੇ ਨਾਲ ਜੁੜ ਗਿਆ।

ਪ੍ਰੇਮ : ਪਰ ਗੁਲਜ਼ਾਰ ਸੰਧੂ ਹੋਰਾਂ ਦਾ ਕਹਿਣਾ ਹੈ ਕਿ ਤੂੰ ਮੇਰੇ ਨਾਲ ਸਹਿਜ ਨਹੀਂ ਲਗਦਾ।

ਸਾਹਿਲ : ਸ਼ਾਇਦ ਇਸੇ ਕਾਰਣ ਹੀ ਇਮਰੋਜ਼ ਜੀ ਵੀ ਮੇਰਾ ਉਚਾਰਣ 'ਸਾਹਿਲ' ਦੀ ਬਜਾਇ 'ਸਾਹਲ' ਕਰਦੇ ਆ ਰਹੇ ਨੇ। ਤੂੰ ਵੀ ਤਾਂ ਇਕ ਵਾਰ ਮੈਨੂੰ ਛੱਡ ਕੇ ਸਿਰਫ਼ ਆਪਣੇ

ਨਾਂ ਨਾਲ ਇਕ ਨਜ਼ਮ 'ਨਾਗਮਣੀ' ਨੂੰ ਭੇਜੀ ਸੀ ਤੇ ਉਹ 'ਪ੍ਰੇਮ' ਨਾਂ ਨਾਲ ਛਪੀ ਵੀ ਸੀ।

ਪ੍ਰੇਮ : ਤੂੰ ਇਕ ਵਾਰ ਹਰਭਜਨ ਹੁੰਦਲ ਹੋਰਾਂ ਤੋਂ ਵੀ ਅੱਗੇ ਤੋਂ ਸਿਰਫ਼ 'ਪ੍ਰੇਮ' ਨਾਂ ਨਾਲ ਹੀ ਛਪਣ ਦੀ ਸਲਾਹ ਲਈ ਸੀ ?

ਸਾਹਿਲ : ਹਾਂ, ਪਰ ਉਨ੍ਹਾਂ ਨੇ ਇਸ ਤਰ੍ਹਾਂ ਕਰਨੋਂ ਮੈਨੂੰ ਰੋਕ ਦਿੱਤਾ ਸੀ। ਤੇ ਜਦ ਮੈਂ ਕਿਹਾ ਸੀ ਕਿ 'ਸਾਹਿਲ' ਤਾਂ ਕੋਈ ਹੋਰ ਰਚਨਾਕਾਰ ਵੀ ਵਰਤਣ ਲੱਗ ਪਿਐ ਤਾਂ ਉਨ੍ਹਾਂ ਕਿਹਾ ਸੀ ਕਿ ਤੈਨੂੰ ਹੁਣ ਸਾਰੇ ਸਾਹਿਲ ਕਰਕੇ ਹੀ ਜਾਣਦੇ ਨੇ।

ਪ੍ਰੇਮ : ਪਰ ਤੈਨੂੰ ਇਹ ਗੱਲ ਸੁੱਝੀ ਕਿਵੇਂ ਸੀ ?

ਸਾਹਿਲ : ਮੈਨੂੰ ਲੱਗਾ ਸੀ ਕਿ ਜਿਵੇਂ ਦੇਵ ਬਿਨਾਂ ਕਿਸੇ ਤਖ਼ੱਲਸ ਦੇ ਚਰਚਿਤ ਹੈ, ਸ਼ਾਇਦ ਮੈਂ ਵੀ ਹੋ ਸਕਦਾ ਹਾਂ।

ਪ੍ਰੇਮ : ਪਰ ਚਰਚਿਤ ਤਾਂ ਕੋਈ ਕਿਸੇ ਵੱਖਰਤਾ, ਵਿਸ਼ੇਸ਼ਤਾ ਜਾਂ ਰਚਨਾ ਦੇ ਮਿਆਰ ਕਰਕੇ ਹੁੰਦਾ ਹੈ।

ਸਾਹਿਲ : ਉਹ ਸ਼ਾਇਦ ਮੇਰੇ 'ਤੇ ਨਮਿਉਰਾਲਜੀ ਦੀ ਇਕ ਪੁਸਤਕ ਦਾ ਅਸਰ ਸੀ ਜਿਸ 'ਚ ਨਾਮ ਅਤੇ ਨਾਮ ਦੇ ਹਿੱਜਿਆਂ ਦਾ ਬੰਦੇ ਦੇ ਕੈਰੀਅਰ 'ਤੇ ਪ੍ਰਭਾਵ ਦਾ ਜ਼ਿਕਰ ਸੀ। ਇਸ ਚੱਕਰ 'ਚ ਤਾਂ ਮੈਂ ਦੋਹਾਂ ਬੇਟਿਆਂ ਦੇ ਨਾਂ ਵੀ ਬਦਲੇ ਸਨ।

ਪ੍ਰੇਮ : ਕੀ ਚਰਚਿਤ ਹੋਣ ਦਾ ਭੂਤ ਹਾਲੀ ਵੀ ਸਵਾਰ ਹੈ ?

ਸਾਹਿਲ : ਨਹੀਂ ਚਰਚਿਤ ਤਾਂ ਕਈ ਸੈਕੰਡ ਤੇ ਥਰਡ ਰੇਟ ਸ਼ਾਇਰ ਵੀ ਨੇ।
ਚਰਚਿਤ ਹੋਣ ਦੇ ਅਨੇਕ ਸਬੱਬ ਹੋ ਸਕਦੇ ਨੇ। ਉਨ੍ਹਾਂ ਦੇ ਵੇਰਵੇ 'ਚ ਪੈਣ ਦੀ ਮੈਂ ਲੋੜ ਨਹੀਂ ਸਮਝਦਾ। ਨਿਤਾਰੇ ਤਾਂ ਕਲਾਮ ਦੇ ਤੁਲਨਾਤਮਕ ਨਿਰੀਖਣ ਨਾਲ ਹੀ ਹੋਣਗੇ।

ਪ੍ਰੇਮ : ਕੀ ਕਦੇ ਕਿਸੇ ਨੇ ਤੇਰਾ ਪਲੇਸ ਤੈਅ ਕਰਨ ਦੀ ਕੋਸ਼ਿਸ਼ ਕੀਤੀ ਹੈ ?

ਸਾਹਿਲ : ਇਕ ਵਾਰ ਅਚਾਨਕ ਹੀ ਡਾ. ਸਰਬਜੀਤ ਨੇ ਜ਼ਰੂਰ ਮੇਰੇ ਮੂੰਹ 'ਤੇ ਕਿਹਾ ਸੀ ਕਿ ਮੈਨੂੰ ਉਹ ਮੇਰੀ ਪੀੜ੍ਹੀ ਦੇ ਪਹਿਲੇ ਪੰਜ ਸ਼ਾਇਰਾਂ 'ਚ ਮੰਨਦਾ ਹੈ। ਇਸ ਤੋਂ ਬਿਨਾਂ ਮੇਰਾ ਕੋਈ ਮੁਲਿਆਂਕਨ ਨਹੀਂ ਹੋਇਆ।

ਪ੍ਰੇਮ : ਆਪਣੀ ਪੀੜ੍ਹੀ ਦੇ ਕਿਨ੍ਹਾਂ ਸ਼ਾਇਰਾਂ ਨਾਲ ਤੇਰਾ ਰਾਬਤਾ ਹੈ ?

ਸਾਹਿਲ : ਮੈਨੂੰ ਤਾਂ ਇਹੀ ਗਿਆਤ ਨਹੀਂ ਮੈਂ ਕਿਸ ਪੀੜ੍ਹੀ ਨੂੰ ਬਿਲਾਂਗ ਕਰਦਾਂ।

ਪ੍ਰੇਮ : ਬਤੌਰ ਸ਼ਾਇਰ ਤੇਰੀ ਚਰਚਾ ਨਾ ਹੋਣ 'ਤੇ ਕੀ ਕਹਿਣਾ ਚਾਹੇਂਗਾ ?

ਸਾਹਿਲ : ਇਸ ਗੱਲ ਦਾ ਮੈਥੋਂ ਵੱਧ ਮੇਰੀ ਪਤਨੀ ਨੂੰ ਦੁੱਖ ਹੈ। ਉਹ ਅਕਸਰ ਹੀ ਮੈਨੂੰ ਸੁਣਾਉਂਦੀ ਰਹਿੰਦੀ ਹੈ ਕਿ ਕਿਉਂ ਮੈਂ ਖਾਹਮਖਾਹ ਮਗ਼ਜ਼ ਭਕਾਈ ਕਰੀ ਜਾਂਦਾ

ਹਾਂ। ਮੈਨੂੰ ਕਿਸੇ ਗੌਲਣਾ ਤਾਂ ਹੈ ਨਹੀਂ।

ਪ੍ਰੇਮ : ਅੱਛਾ, ਘਰ 'ਚ ਤੈਨੂੰ ਆਪਣੇ ਕੰਮ ਲਈ ਸਪੇਸ ਤਾਂ ਮਿਲ ਹੀ ਜਾਂਦੀ ਹੈ ਨਾ?

ਸਾਹਿਲ : ਸਪੇਸ ਦੀ ਨਾ ਪੁੱਛ। ਸਪੇਸ ਤਾਂ ਐਨੀ ਮਿਲ ਜਾਂਦੀ ਹੈ ਕਿ ਇਕ ਵਾਰ ਤਾਂ ਇਕ ਨਜ਼ਮ ਮੈਂ ਰਜਾਈ 'ਚ ਵੜ ਕੇ ਪੂਰੀ ਕੀਤੀ ਸੀ। ਤੇ ਇਸ ਗੱਲ ਦਾ ਜ਼ਿਕਰ ਜਦ ਮੈਂ ਅੰਮ੍ਰਿਤਾ ਪ੍ਰੀਤਮ ਜੀ ਕੋਲ ਕੀਤਾ ਸੀ ਤਾਂ ਉਨ੍ਹਾਂ ਨੇ ਇਸ ਦਾ ਹਵਾਲਾ 'ਨਾਗਮਣੀ' ਦੇ ਕਾਲਮ 'ਦੇਖ ਕਬੀਰਾ' 'ਚ ਦਿੱਤਾ ਸੀ।

ਪ੍ਰੇਮ : ਕਿਸੇ ਸਾਹਿਤਕ ਜਲਸੇ ਦੀ ਕੋਈ ਯਾਦ?

ਸਾਹਿਲ : ਬੀ. ਏ. 'ਚ ਪੜ੍ਹਦਾ ਪਹਿਲੀ ਵਾਰ ਮੈਂ ਨਕੋਦਰ ਇਕ ਸਾਹਿਤਕ ਜਲਸੇ 'ਚ ਗਿਆ ਸਾਂ। ਉੱਥੇ ਹੀ ਪਹਿਲੀ ਵਾਰ ਪਾਸ਼ ਤੇ ਬਿਹਾਰ ਤੋਂ ਆਏ ਵਿਦਰੋਹੀ ਸ਼ਾਇਰ ਅਲੋਕ ਧਨਵਾ ਨੂੰ ਵੇਖਣ ਤੇ ਸੁਣਨ ਦਾ ਚਾਂਸ ਮਿਲਿਆ ਸੀ। ਸ਼ਮਸ਼ੇਰ ਸੰਧੂ ਵੀ ਸੀ। ਰਾਤ ਨੂੰ ਪੱਕੀ ਸੜਕ 'ਤੇ ਬੈਠ ਕੇ ਪਾਸ਼ ਦੇ ਖ਼ਿਆਲਾਤ ਵੀ ਸੁਣੇ। ਜਗਤਾਰ ਨੂੰ ਵੀ ਮੈਂ ਅਗਲੇ ਦਿਨ ਬਸ 'ਚ ਬੈਠੇ ਨੂੰ ਪਹਿਲੀ ਵਾਰ ਵੇਖਿਆ। ਉਹ ਕੋਈ ਉਰਦੂ ਜ਼ਬਾਨ ਦੀ ਪੁਸਤਕ ਪੜ੍ਹ ਰਹੇ ਸੀ।

ਦੂਜਾ ਜਲਸਾ ਜੋ ਇਕ ਕਾਵਿ ਸੰਮੇਲਨ ਵੀ ਸੀ ਬੰਗਿਆਂ ਲਾਗੇ ਜਗਤ ਪੁਰ ਵਿਖੇ। ਉੱਥੇ ਮੈਂ ਮਾਸਟਰ ਇਕਬਾਲ ਸਿੰਘ ਤੇ ਉਨ੍ਹਾਂ ਦੇ ਇਕ ਮਿੱਤਰ ਪਰਵਾਨਾ ਜੀ ਨਾਲ ਗਿਆ ਸਾਂ। ਦਿਨ ਤੇ ਰਾਤ ਦੇ ਉਸ ਜਲਸੇ 'ਚ ਸੋਹਣ ਸਿੰਘ ਸੀਤਲ ਹੋਰਾਂ ਨੂੰ ਪਹਿਲੀ ਤੇ ਆਖਰੀ ਵਾਰ ਵੇਖਣ ਸੁਣਨ ਦਾ ਅਵਸਰ ਮਿਲਿਆ। ਰਾਤ ਨੂੰ ਕਵੀ ਦਰਬਾਰ 'ਚ ਇਕ ਮਜ਼ਾਹੀਆ ਕਵੀ (ਜੋ ਸ਼ਾਇਦ 'ਹਾਸੇ ਦਾ ਘੋਟਣਾ' ਲਈ ਜਾਣਿਆ ਜਾਂਦਾ ਸੀ) ਦੇ ਕਲਾਮ 'ਤੇ ਬਹੁਤ ਹਾਸਾ ਪਿਆ ਸੀ।

ਹੋਇਆ ਇਹ ਸੀ ਕਿ ਉਸ ਸ਼ਾਇਰ ਨੇ ਜਦ ਪੜ੍ਹਿਆ :

"ਡੋਲੀ ਚੜ੍ਹਦਿਆਂ ਹੀਰ ਨੇ ਮੋਕ ਮਾਰੀ,
ਦਿੱਤਾ ਵਾਰਿਸ ਸ਼ਾਹ ਲਬੇੜ ਮੀਆਂ"

ਤਾਂ ਵਿਚੋਂ ਕਿਸੇ ਸਰੋਤੇ ਨੇ ਬੁਲੰਦ ਆਵਾਜ਼ 'ਚ ਕਹਿ ਦਿੱਤਾ ਸੀ, "ਤੇਰੀ ਹੀਰ ਨੇ ਬਰੂ ਖਾ ਲਿਆ ਹੋਣਾ" ਪਰ ਛੇਤੀ ਹੀ ਸਥਾਨਕ ਬਜ਼ੁਰਗ ਸ਼ਾਇਰ ਗੁਰਦਾਸ ਰਾਮ ਆਲਮ ਦੇ ਕਲਾਮ ਨਾਲ ਮਾਹੌਲ ਸੰਜੀਦਾ ਹੋ ਗਿਆ ਸੀ। ਦੋ-ਤਿੰਨ ਕਵਿਤ੍ਰੀਆਂ ਵੀ ਨਾਲ ਸਨ।

ਸ਼ਾਇਰ ਮਹਿੰਦਰ ਦੁਸਾਂਝ ਤਾਂ ਸ਼ਹਿਰ ਨਾਲ ਦੇ ਪਿੰਡੋਂ ਹੀ ਸੀ। ਸ਼ਾਇਰ ਤ੍ਰੈਲੋਚਨ ਸੀ। ਕਿਸੇ ਸ਼ਰਾਬੀ ਨੇ ਨਾਲ ਬੈਠੀ ਕਿਸੇ ਸ਼ਾਇਰ ਬੀਬੀ ਦੇ ਸ਼ਾਇਦ ਚੂੰਢੀ ਵੱਢ ਦਿੱਤੀ ਸੀ। ਪਰ ਕਿਸੇ ਦੀ ਸਿਆਣਪ ਸਦਕਾ ਰੌਲਾ ਪੈਂਦੇ-ਪੈਂਦੇ ਰੁਕ ਗਿਆ ਸੀ।

ਪ੍ਰਮਿੰਦਰਜੀਤ ਨੂੰ ਪਹਿਲੀ ਵਾਰ ਉਸੇ ਜਲਸੇ 'ਚ ਮਿਲਿਆ ਸਾਂ। ਉਸ ਵੇਲੇ ਮੈਂ ਕਵਿਤਾ ਪੜ੍ਹਨ ਅਤੇ ਥੋੜ੍ਹਾ-ਥੋੜ੍ਹਾ ਲਿਖਣ ਦੇ ਆਹਰੇ ਲੱਗਾ ਹੀ ਸੀ।

ਫਰੀਡਮ ਇੰਡਸਟ੍ਰੀਜ਼ ਤੇ 'ਲੋਅ' (ਮਾਸਿਕ) ਦੇ ਮਾਲਕ ਤੇ ਸ਼ਾਇਰ ਅਮਰੀਕ ਅਮਨ ਵੱਲੋਂ ਅੰਮ੍ਰਿਤਸਰ 'ਚ ਕਰਾਏ ਜਾਂਦੇ ਸਲਾਨਾ ਜਲਸੇ 'ਚ ਵੀ ਜਾਣ ਦਾ ਮੌਕਾ ਮਿਲਿਆ। ਉੱਥੇ ਹੀ ਪਹਿਲੀ ਵਾਰ ਅਮਿਤੋਜ, ਜੋਗਾ ਸਿੰਘ, ਪ੍ਰਿੰ. ਤਖ਼ਤ ਸਿੰਘ, ਸੁਰਜੀਤ ਪਾਤਰ, ਡਾ. ਹਰਿਭਜਨ ਸਿੰਘ, ਸੰਤ ਸਿੰਘ ਸੇਖੋਂ ਤੇ ਜਸਵੰਤ ਸਿੰਘ ਕੰਵਲ ਵਰਗੇ ਪ੍ਰਮੁੱਖ ਸ਼ਾਇਰਾਂ ਤੇ ਸਾਹਿਤਕਾਰਾਂ ਨੂੰ ਵੇਖਣ ਸੁਣਨ ਦਾ ਚਾਂਸ ਲੱਗਾ ਸੀ। ਪ੍ਰੋ. ਅਜੀਤ ਹੋਰਾਂ ਨੇ ਤਾਂ ਅਮਿਤੋਜ ਨਾਲ ਮੇਰੀ ਜਾਣ-ਪਛਾਣ ਵੀ ਕਰਾਈ ਸੀ। ਤਦ ਤਾਈਂ ਮੇਰਾ ਕਲਾਮ ਵੀ ਪ੍ਰਮੁੱਖ ਸਾਹਿਤਕ ਰਸਾਲਿਆਂ 'ਚ ਛਪਣ ਲੱਗ ਪਿਆ ਸੀ।

ਪ੍ਰੇਮ : ਅੱਛਾ, ਰਚਨਾ-ਪ੍ਰਕਿਰਿਆ ਬਾਰੇ ਕੁਝ ਦੱਸ!

ਸਾਹਿਲ : ਰਚਨਾ-ਪ੍ਰਕਿਰਿਆ ਇਕ ਜਟਿਲ ਕਾਰਜ ਹੈ। ਰਚਨਾ 'ਚ ਜੀਵਨ ਜਾਂ ਸੰਸਾਰ ਹੂਬਹੂ ਇੰਝ ਨਹੀਂ ਉੱਭਰਦਾ ਜਿਵੇਂ ਦਰਪਣ 'ਚ ਅਕਸ ਉੱਭਰਦਾ ਹੈ। ਉਹ ਵਿਵੇਕ ਦੀ ਕਸੌਟੀ 'ਤੇ ਮੁਲਿਆਂਕਿਤ ਹੋ ਕੇ ਪਰਿਮਾਰਜਿਤ ਅਤੇ ਪਰਿਸ਼ਕ੍ਰਿਤ ਹੋ ਕੇ ਹੀ ਆਉਂਦਾ ਹੈ।

ਕਿਸੇ ਵੀ ਕਲਾ ਰੂਪ 'ਚ ਤਸੱਵਰ ਤੇ ਕ੍ਰਾਫਟ ਦੀ ਪ੍ਰਮੁੱਖ ਭੂਮਿਕਾ ਹੁੰਦੀ ਹੈ। ਤਸੱਵਰ ਤੇ ਕਾਰੀਗਰੀ ਤੋਂ ਬਿਨਾਂ ਨਾ ਕੋਈ ਅਨੁਭਵ ਤੇ ਨਾ ਹੀ ਅਹਿਸਾਸ ਕਿਸੇ ਫਨ ਦਾ ਰੂਪ ਧਾਰ ਸਕਦਾ ਹੈ। ਕ੍ਰਾਫਟ ਤਾਂ ਨਿਰੰਤਰ ਅਭਿਆਸ, ਮਸ਼ੱਕਤ, ਜੱਦੋਜਹਿਦ, ਲਗਨ ਤੇ ਠਰ੍ਹੰਮੇ ਨਾਲ ਉੱਨਤ ਕਰਨਾ ਪੈਂਦਾ ਹੈ। ਕਲਾਕਾਰ ਤੇ ਕਲਾਬਾਜ਼ 'ਚ ਵੱਡਾ ਫ਼ਰਕ ਹੈ। ਕਲਾਬਾਜ਼, ਜਲਦਬਾਜ਼ ਹੋਣ ਕਰਕੇ ਜੁਗਾੜ ਦੇ ਸਹਾਰੇ ਚਰਚਿਤ ਹੋਣਾ ਚਾਹੁੰਦਾ ਹੈ। ਜਦਕਿ ਫਨਕਾਰ ਫਾਰ-ਸਾਈਟਡ ਹੋਣ ਕਰਕੇ ਲੰਮੀ ਤੇ ਪੂਰੀ ਘਾਲਣਾ ਘਾਲ ਕੇ, ਰਚਨਾ-ਪ੍ਰਕਿਰਿਆ 'ਚੋਂ ਲੰਘ ਕੇ ਹੀ ਵਾਂਛਤ ਮਿਆਰ ਸਥਾਪਤ ਕਰਨ 'ਚ ਯਕੀਨ ਰੱਖਦਾ ਹੈ।

ਪ੍ਰੇਮ : ਕਿਹੜੇ ਗੁਣ-ਵਿਸ਼ੇਸ਼ ਕਰਕੇ ਕੋਈ ਰਚਨਾ ਸਫ਼ਲ ਰਚਨਾ ਦਾ ਦਰਜਾ ਪਾ ਸਕਦੀ ਹੈ?

ਸਾਹਿਲ : ਕਿਸੇ ਰਚਨਾ ਦੀ ਸਫ਼ਲਤਾ ਉਸ ਦੀ ਤਾਸੀਰ ਜਾਂ ਕਹਿ ਲਓ ਕਿ ਪਾਠਕ ਜਾਂ ਦਰਸ਼ਕ 'ਤੇ ਪੈਣ ਵਾਲੇ ਉਸ ਦੇ ਸਾਰਥਕ ਪ੍ਰਭਾਵ 'ਤੇ ਨਿਰਭਰ ਕਰਦੀ ਹੈ।

ਪ੍ਰੇਮ : ਸ਼ਾਇਰੀ ਦੀ ਸਾਡੇ ਸੰਸਾਰ 'ਚ ਕੀ ਅਹਿਮੀਅਤ ਹੈ?

ਸਾਹਿਲ : ਸ਼ਾਇਰੀ ਪਸ਼ੂ ਤੇ ਇਨਸਾਨ, ਅਸਭਿਅ ਤੇ ਸਭਿਅ ਵਿਚਕਾਰ ਵਿਭਾਜਨ ਰੇਖਾ ਹੈ। ਕਵਿਤਾ, ਕਲਾ, ਸੰਗੀਤ, ਸਿਨੇਮਾ ਤੇ ਸਾਇੰਸ ਦੇ ਆਣ ਨਾਲ ਹੀ ਸਭਿਅਤਾ ਆਈ

ਹੈ।

ਥਿੰਕ ਤਾਂ ਹਰ ਹਾਰੀ-ਸਾਰੀ ਕਰ ਲੈਂਦਾ ਹੈ। ਪਰ ਫਰਕ ਨਵੀਂ ਤੇ ਨਵੇਕਲੀ ਥਿੰਕਿੰਗ ਨਾਲ ਪੈਂਦਾ ਹੈ। ਨਵੇਂ ਜਾਂ ਭਿੰਨ ਵਿਚਾਰ ਨਾਲ ਕਈ ਬਵਾਲ ਖੜ੍ਹੇ ਹੋ ਜਾਣ ਦਾ ਖ਼ਤਰਾ ਵੀ ਰਹਿੰਦਾ ਹੈ। ਇਸ ਵਾਸਤੇ ਸੁਤੰਤਰਤਾ, ਸੁਰੱਖਿਆ ਤੇ ਸਮਾਜ ਦੀ ਆਪਣੀ ਅਹਿਮੀਅਤ ਤੋਂ ਇਨਕਾਰ ਕਰਨਾ ਵੀ ਖ਼ਤਰੇ ਤੋਂ ਖਾਲੀ ਨਹੀਂ। ਵਿਭਿੰਨ ਸਮਾਜਕ, ਧਾਰਮਿਕ ਤੇ ਸਿਆਸੀ ਸੰਗਠਨਾਂ ਦੇ ਕਾਰਕੁਨਾਂ 'ਚ ਸਹਿਨਸ਼ੀਲਤਾ ਦੀ ਡਾਢੀ ਲੋੜ ਹੈ।

ਤਅੱਸੁਬ ਜਾਂ ਹਠਧਰਮਿਤਾ ਪੁਆੜਿਆਂ ਦੀ ਜੜ੍ਹ ਹੈ। ਮਨੁੱਖਤਾ ਨੂੰ ਦਰਪੇਸ਼ ਆਉਣ ਵਾਲੇ ਸੰਕਟਾਂ ਸਮੇਂ ਸ਼ਾਇਰੀ ਨੂਹ ਦੇ ਜਹਾਜ਼ ਦਾ ਰੋਲ ਪਲੇਅ ਕਰ ਸਕਣ ਦੀ ਤੌਫ਼ੀਕ ਰਖਦੀ ਹੈ।

ਪ੍ਰੇਮ : ਇਹ ਹਾਈਪਰਬੋਲਾ ਨਹੀਂ ?

ਸਾਹਿਲ : ਹਾਈਪਰਬੋਲਾ ਵੀ ਤਾਂ ਸ਼ਾਇਰੀ 'ਚ ਹੀ ਪ੍ਰਯੁਕਤ ਹੋਣ ਵਾਲਾ ਇਕ ਅਲੰਕਾਰ ਹੈ।

ਪ੍ਰੇਮ : ਵੈਸੇ, ਤੇਰਾ ਪਸੰਦੀਦਾ ਅਲੰਕਾਰ ਕਿਹੜਾ ਹੈ ?

ਸਾਹਿਲ : ਮੈਟਾਫਰ।

ਪ੍ਰੇਮ : ਕਾਰਣ ?

ਸਾਹਿਲ : ਤੇਰੀ ਸੋਹਬਤ।

ਪ੍ਰੇਮ : ਇਕ ਆਖਰੀ ਸਵਾਲ...

ਸਾਹਿਲ : ਉਹ ਵੀ ਕਰ ਲੈ।

ਪ੍ਰੇਮ : ਸੁਖ਼ਨਵਰਾਂ 'ਚ ਤੇਰੇ ਮਿੱਤਰ ਕੌਣ-ਕੌਣ ਨੇ ?

ਸਾਹਿਲ : ਦੋ ਸੁਖ਼ਨਵਰਾਂ ਦੀ ਸੁਣ ਲੈ ਜੋ ਕਿਸੇ ਤੀਜੇ ਸ਼ਾਇਰ ਮਿੱਤਰ ਬਾਰੇ ਕਹਿ ਰਹੇ ਸਨ ਕਿ ਜੇ ਦੇਖਿਆ ਜਾਵੇ ਤਾਂ ਉਹ ਕਿੱਥੇ ਦਾ ਸ਼ਾਇਰ ਹੈ ? ਸ਼ਾਇਰ ਤਾਂ ਤੂੰ ਤੇ ਮੈਂ ਹੀ ਹਾਂ। ਥੋੜ੍ਹੀ ਦੇਰ ਪਿੱਛੋਂ ਦੋਹਾਂ 'ਚੋਂ ਇਕ ਨੇ ਦੂਜੇ ਨੂੰ ਕਿਹਾ – ਵੈਸੇ ਦੇਖਿਆ ਜਾਵੇ ਤਾਂ ਤੂੰ ਵੀ ਕੀ ਏਂ ?

ਮੇਰੇ ਜੋ ਮੁਰਸ਼ਦ ਹੋਏ ਨੇ ਉਨ੍ਹਾਂ 'ਤੇ ਮੈਨੂੰ ਹਮੇਸ਼ਾ ਭਰੋਸਾ ਰਿਹਾ। ਤੇ ਉਨ੍ਹਾਂ ਦਾ ਮੈਂ ਤਹਿ-ਦਿਲੋਂ ਮਸ਼ਕੂਰ ਹਾਂ। ਮਾਹਿਲਪੁਰ ਦੇ ਮਾਸਟਰ ਇਕਬਾਲ ਸਿੰਘ ਜੀ, ਬੰਬਈ ਵਾਲੇ ਮਰਹੂਮ ਸੁਖਬੀਰ ਜੀ ਤੇ ਇਧਰ ਗੁਰਦੀਪ ਜੀ ਰੇਸ਼ਮ ਮਾਜਰੀ ਵਾਲੇ ਮੇਰੇ ਮੈਂਟਰ ਹੀ ਨਹੀਂ ਮੇਰੇ ਮਿੱਤਰ ਵੀ ਕਹਿ ਸਕਦਾ ਹਾਂ।

ਪ੍ਰੇਮ : ਉਹ ਤਾਂ ਮੁੱਖ ਰੂਪ 'ਚ ਤੇਰੇ ਉਸਤਾਦ ਹੋਏ। ਪਰ ਕਿਸੇ ਇਕ ਸ਼ਾਇਰ ਮਿੱਤਰ ਦਾ ਵੀ ਜੇ ਨਾਂ ਲੈ ਸਕੇਂ ?

ਸਾਹਿਲ : ਤਾਂ, ਜਗਤਾਰਜੀਤ !

ਪ੍ਰੇਮ : ਮੈਨੂੰ ਪਤਾ ਤੂੰ ਹਿੰਦੋਸਤਾਨੀ ਜ਼ਬਾਨ 'ਚ ਵੀ ਸ਼ੇ'ਰ ਕਹਿ ਲੈਨੈਂ ! ਆਪਣਾ ਕੋਈ ਸ਼ੇ'ਰ ਤਾਂ ਸੁਣਾ -

ਸਾਹਿਲ : ਦਿਲ ਸੇ ਪਹਲੇ ਸਾਮਨੇ ਸੂਰਤ ਕਯਾ ਆ ਗਈ
ਫੇਰ ਲੀਂ ਆਂਖੇਂ ਜਹਾਂ ਨੇ ਦੇਖਨੇ ਕੇ ਬਾਅਦ !

ਦੇਹਰਾਦੂਨ
29.12.2012

— ਪ੍ਰੇਮ ਸਾਹਿਲ

ਨਾਮ : ਪ੍ਰੇਮ ਕੁਮਾਰ
ਜਨਮ : 11 ਜੁਲਾਈ, 1953
ਮਾਤਾ : ਸ਼੍ਰੀਮਤੀ ਲਾਜਵੰਤੀ
ਪਿਤਾ : ਸ੍ਰੀ ਗਿਆਨ ਚੰਦ ਜੱਸਲ
ਪਿੰਡ : ਸਕਰੂਲੀ, ਨੇੜੇ ਮਾਹਿਲਪੁਰ,
ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)
ਕਯਾਮ : ਦੇਹਰਾਦੂਨ (ਉੱਤਰਾਖੰਡ)
ਸਿੱਖਿਆ : ਐਮ. ਏ. ਅੰਗ੍ਰੇਜ਼ੀ, ਬੀ. ਐੱਡ.
ਅਦਾਰਾ : ਸਿੱਖਿਆ ਵਿਭਾਗ ਉੱਤਰਾਖੰਡ
ਪਦਨਾਮ : ਲੈਕਚਰਾਰ (ਅੰਗ੍ਰੇਜ਼ੀ) ਤੇ ਹੁਣ
ਪ੍ਰਿੰਸੀਪਲ
ਰਚਨਾ : ਤਪੇ ਹੋਏ 1993 (ਨਜ਼ਮਾਂ),
ਲਹਿਰ ਲਹਿਰ ਸਾਹਿਲ 199
(ਨਜ਼ਮਾਂ), ਮਿੱਟੀ ਦੇ ਸੁਖ਼ਨ
2004 (ਨਜ਼ਮਾਂ)
ਅਨੁਵਾਦ : ਹਿੰਦੀ ਕਵੀ ਲੀਲਾਧਰ ਜਗੂੜ
ਦੀ ਸਾਹਿਤ ਅਕਾਦਮੀ ਇਨਾ
ਯਾਫ਼ਤਾ ਕਾਵਿ ਪੁਸਤਕ
'ਅਨੁਭਵ ਕੇ ਆਕਾਸ਼ ਮੇਂ ਚਾਂ
ਦਾ ਪੰਜਾਬੀ ਅਨੁਵਾਦ 2009
ਇਨਾਮ-ਇਕਰਾਮ : ਦਾ ਵੱਲ ਨਹੀਂ
ਸੰਪਰਕ : 09410313590
ਈ-ਮੇਲ
prem.sahil53@gmail.com
ਪਤਾ : 47, ਸ਼ਾਲੀਨ ਐਨਕਲੇਵ,
ਬਦਰੀਪੁਰ ਰੋਡ, ਜੋਗੀਵਾਲਾ
ਦੇਹਰਾਦੂਨ-248005
(ਉੱਤਰਾਖੰਡ)

ਮੁੜ ਇਸ

ਸਮੇਂ ਤੋਂ ਪਹਿਲਾਂ
ਅੱਖਾਂ ਦਾ ਸ਼ਿੰਗਾਰ
ਬਚਪਣ ਵਿਖਾਣ ਗਈ



ਮੈਨੂੰ ਇਸ
ਪਿੰਡ ਤੋਂ ਬਾਹਰ
ਬੀਹੀ 'ਤੇ
ਟਹਿਲਣ
ਤੇ ਰਾਹੇਂ ਪੂਰਨੇ ਪਾਣ ਗਈ

ਸ਼ਾਮ ਦੇ ਘੁੱਸ 'ਚ ਡਿਗਦੇ
ਸੂਰਜ ਨੂੰ ਵੇਖ ਕੇ, ਚੁਪਚਾਪ
ਵਿੱਥ ਦੀ ਓਟ 'ਚ ਲੁਕਾਣ ਗਈ

ਮੁੜ ਆਸ-ਭਰਪੂਰ ਮੈਨੂੰ ਇਸ
ਵਿੱਥ ਦੀ ਓਟ 'ਚ ਲੁਕੋਇਆ
ਉਹੀ ਪਤੰਗ ਉਡਾਣ ਗਈ